# ਹਉਮੈ
## ਭਾਗ–1

ਸੰਸਾਰ ਦੇ ਸਾਰੇ ਸਰੇਸ਼ਟ ਧਰਮ, ਅਕਾਲ ਪੁਰਖ ਦੀ 'ਇਕੋ' ਹਸਤੀ ਮੰਨਦੇ ਹਨ। ਗੁਰਬਾਣੀ ਦੇ ਆਰੰਭ ਵਿਚ ਹੀ '੧' ਅੱਖਰ ਆਇਆ ਹੈ, ਜੋ ਅਕਾਲ ਪੁਰਖ ਦੀ 'ਏਕਤਾ' ਦਾ ਪ੍ਰਤੀਕ ਹੈ। ਇਸ '੧' ਦੇ ਨਾਲ 'ੳ' (ਓਅੰਕਾਰ) ਅੱਖਰ ਅਕਾਲ ਪੁਰਖ ਦੇ ਵਿਕਾਸ ਅਤੇ ਵਿਸਥਾਰ ਦੇ ਪ੍ਰਗਟਾਵੇ ਦਾ ਪ੍ਰਤੀਕ ਹੈ। ਇਸ ਇਲਾਹੀ 'ਵਿਸਥਾਰ' ਨੂੰ ਗੁਰਬਾਣੀ ਵਿਚ ਇਉਂ ਦਰਸਾਇਆ ਗਿਆ ਹੈ—

ਸੋਧਤ ਸੋਧਤ ਸੋਧਤ ਸੀਝਿਆ ॥
ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ॥
ਜਬ ਦੇਖਉ ਤਬ ਸਭੁ ਕਿਛੁ ਮੂਲੁ ॥
ਨਾਨਕ ਸੋ ਸੂਖਮੁ ਸੋਈ ਅਸਥੂਲੁ ॥ (ਪੰਨਾ–281)

ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥ (ਪੰਨਾ–296)

ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ ॥
ਕਾਰਨ ਕਰਨਾ ਧਾਰਨ ਧਰਨਾ ਏਕੈ ਏਕੈ ਸੋਹਿਨਾ ॥ (ਪੰਨਾ–407)

ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥ (ਪੰਨਾ–1426)

ਓਅੰਕਾਰਿ ਅਕਾਰੁ ਕਰਿ ਪਉਣੁ ਪਾਣੀ ਬੈਸੰਤਰੁ ਧਾਰੇ।
ਧਰਤਿ ਅਕਾਸ ਵਿਛੋੜਿਅਨੁ ਚੰਦੁ ਸੂਰੁ ਦੁਇ ਜੋਤਿ ਸਵਾਰੇ।
ਖਾਣੀ ਚਾਰਿ ਬੰਧਾਨ ਕਰਿ ਲਖ ਚਉਰਾਸੀਹ ਜੂਨਿ ਦੁਆਰੇ।
ਇਕਸ ਇਕਸ ਜੂਨਿ ਵਿਚਿ ਜੀਅ ਜੰਤੁ ਅਣਗਣਤ ਅਪਾਰੇ। (ਵਾ. ਭਾ. ਗੁ.

4/1)

ਜਦ ਅਕਾਲ ਪੁਰਖ਼ ਸਾਰੀਆਂ ਘਟਾਂ ਵਿਚ ਆਪਣੇ 'ਹੁਕਮ' ਦੁਆਰਾ ਆਪੇ ਆਪ ਵਰਤ ਰਿਹਾ ਹੈ ਤਾਂ ਇਹ ਸਾਡੀ 'ਹਉਮੈ'—

1. ਕੀ ਹੈ ?

2. ਕਿਥੋਂ ਉਪਜੀ ਹੈ ?

3. ਇਸ ਦਾ 'ਬੋਲਬਾਲਾ' ਕਿਵੇਂ ਚਲ ਰਿਹਾ ਹੈ ?

4. ਇਸ ਨੇ ਦੁਨੀਆਂ ਵਿਚ ਕਿਵੇਂ 'ਭੜਥੂ' ਮਚਾ ਰਖਿਆ ਹੈ ?

5. ਇਸ ਨੇ ਦੁਨੀਆਂ ਨੂੰ 'ਅਗਨ ਸੋਕ ਸਾਗਰ ਦਾ ਭਾਂਬੜ' ਕਿਵੇਂ ਬਣਾਇਆ ਹੋਇਆ ਹੈ ?

6. ਇਸ ਨੇ ਦੁਨੀਆਂ ਨੂੰ ਕਿਵੇਂ ਆਪਣੇ ਬੰਧਨ ਵਿਚ ਰਖਿਆ ਹੋਇਆ ਹੈ ?

7. ਇਹ ਕਿਵੇਂ ਸਾਨੂੰ 'ਜਮਾਂ' ਦੇ ਵਸ ਪਾਉਂਦੀ ਹੈ ?

8. ਇਸ ਤੋਂ ਕਿਵੇਂ 'ਛੁਟਕਾਰਾ' ਹੋ ਸਕਦਾ ਹੈ ?

9. ਇਹ 'ਹਉਮੈ' ਕਿਵੇਂ 'ਮਾਰੀ' ਜਾ ਸਕਦੀ ਹੈ ?

10. ਇਸ ਦੇ ਭਰਮ-ਭੁਲਾਵੇ ਦਾ ਹਨੇਰ ਕਿਵੇਂ ਦੂਰ ਹੋ ਸਕਦਾ ਹੈ ?

ਇਨ੍ਹਾਂ ਗਲਾਂ ਦੀ ਡੂੰਘੀ ਅਤੇ ਦੀਰਘ ਵਿਚਾਰ ਕਰਨ ਦੀ ਲੋੜ ਹੈ।

ਇਨ੍ਹਾਂ ਗੁੱਝੇ ਭੇਦਾਂ ਅਤੇ ਘੁੰਡੀਆਂ ਨੂੰ ਗੁਰਬਾਣੀ ਦੀ ਰੋਸ਼ਨੀ ਵਿਚ ਖੋਲ੍ਹਣ ਦਾ ਉਦਮ ਕੀਤਾ ਜਾਂਦਾ ਹੈ।

ਆਪਣੀ ਅੱਡਰੀ ਹਸਤੀ ਦਾ ਅਹਿਸਾਸ, ਮੈਂ-ਮੇਰੀ ਦੀ ਪੂਰਤੀ ਤੇ ਦਿਖਾਵੇ ਵਾਲੀ ਬਿਰਤੀ ਯਾ ਚੇਤਨਤਾ (egoistic consciousness) ਨੂੰ ਹੀ 'ਹਉਮੈ' ਕਿਹਾ ਜਾਂਦਾ ਹੈ।

ਸ੍ਰਿਸ਼ਟੀ ਦੇ ਆਦਿ ਤੋਂ ਹੀ ਪ੍ਰਭੂ ਨੇ ਇਹ ਵਿਕਸਿਤ 'ਹਉਮੈ' ਇਨਸਾਨ ਦੇ ਅੰਦਰ ਪਾਈ ਹੈ। ਇਸ ਹਉਮੈ ਦੇ ਕਾਰਣ ਹੀ ਜੀਵ ਮੈਂ-ਮੇਰੀ ਦੀ ਅਪਣਤ ਮਹਿਸੂਸ ਕਰਦਾ ਹੈ।

ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ ॥
ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ ॥ (ਪੰਨਾ-999)

ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥ (ਪੰਨਾ-466)

ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ ॥ (ਪੰਨਾ-946)

ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ ॥ (ਪੰਨਾ-1009)

ਹਉਮੈ ਮੋਹੁ ਉਪਜੈ ਸੰਸਾਰਾ ॥ (ਪੰਨਾ-1057)

ਜੇ ਅਸੀਂ ਦਿਆਨਤਦਾਰੀ ਨਾਲ ਅੰਤਰਮੁਖੀ ਹੋ ਕੇ ਮਨ ਦੀ ਖੋਜ-ਪੜਤਾਲ ਕਰੀਏ, ਤਾਂ ਪਰਤੀਤ ਹੋਵੇਗਾ ਕਿ ਸਾਡੇ ਜੀਵਨ ਦੇ ਹਰ ਪੱਖ ਵਿਚ ਹਉਮੈ ਦਾ ਹੀ ਵਰਤ-ਵਰਤਾਰਾ ਅਤੇ ਬੋਲ-ਬਾਲਾ ਹੈ।

ਅਕਾਲ ਪੁਰਖ ਨੇ ਆਪਣੀ 'ਮੌਜ' ਵਿਚ, ਅਪਣੇ 'ਕਵਾਉ' ਦੁਆਰਾ ਸ੍ਰਿਸ਼ਟੀ ਸਾਜੀ ਅਤੇ ਹਰ ਕਿਣਕੇ ਵਿਚ ਆਪਣੀ 'ਜੋਤ' ਰਖ ਕੇ ਇਹ 'ਖੇਲ-ਅਖਾੜਾ' (Divine Drama) ਰਚਿਆ। ਇਸ 'ਵਡ ਖੇਲ-ਤਮਾਸ਼ੇ' ਨੂੰ ਅਭੁੱਲ ਅਤੇ ਸਦੀਵੀ 'ਨਿਯਮਾਂ' ਵਿਚ ਚਲਾਉਣ ਲਈ 'ਹੁਕਮ' ਜਾਰੀ ਕਰ ਦਿਤਾ।

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ (ਪੰਨਾ-1)

ਡਰਾਮੇ (drama) ਵਿਚ ਭਿੰਨ-ਭਿੰਨ ਕਲਾਕਾਰ ਭਿੰਨ-ਭਿੰਨ ਕਿਸਮ ਦੇ 'ਪਾਰਟ' (part) ਅਦਾ ਕਰਦੇ ਹਨ ਅਤੇ 'ਰੰਗਮੰਚ' (stage) ਉਤੇ ਉਨ੍ਹਾਂ ਦੀ ਹਰ ਇਕ ਹਰਕਤ, ਅਦਾ, ਬੋਲਚਾਲ ਮਾਲਕ ਦੇ ਕਿਸੇ ਵਿਉਂਤ ਜਾਂ ਯੋਜਨਾ (scheme) ਅਨੁਸਾਰ ਨਿਯਮ-ਬੱਧ ਹੁੰਦੀ ਹੈ। ਰੰਗਮੰਚ ਉਤੇ ਕੋਈ ਰਾਜਾ, ਕੋਈ ਰਾਣੀ, ਕੋਈ ਨੌਕਰ, ਕੋਈ ਦਾਤਾ, ਕੋਈ ਭਿਖਾਰੀ ਆਦਿ ਅਨੇਕ ਭੇਖ ਧਾਰ ਕੇ, ਆਪੋ-ਆਪਣੇ 'ਪਾਰਟ' ਖੇਲਦੇ ਹਨ। ਹਰ ਇਕ ਨੂੰ ਨਿਸਚਾ ਹੁੰਦਾ ਹੈ ਕਿ ਉਹ ਸੱਚੀ-ਮੁੱਚੀ ਦੇ 'ਰਾਜਾ', 'ਰਾਣੀ', 'ਨੌਕਰ' ਆਦਿ ਨਹੀਂ ਹਨ ਬਲਕਿ ਖਿਨ-ਭੰਗਰ 'ਸਟੇਜ' ਤੇ ਆਪਣਾ ਨੀਅਤ 'ਪਾਰਟ' ਅਦਾ ਕਰਨ ਆਏ ਹਨ ਅਤੇ ਅਸਲ ਵਿਚ ਉਹ ਆਪਣੇ ਮਾਲਕ ਦੇ 'ਨੌਕਰ' ਹੀ ਹਨ। ਉਨ੍ਹਾਂ ਨੂੰ ਇਹ ਅਹਿਸਾਸ ਹੁੰਦਾ ਹੈ ਕਿ ਉਹ ਆਜ਼ਾਦ ਨਹੀਂ ਹਨ ਅਤੇ ਅਪਣੀ ਮਨ-ਮਰਜ਼ੀ ਨਹੀਂ ਕਰ ਸਕਦੇ। ਪਰ ਜੇ ਕੋਈ ਪਾਤਰ ਅਪਣੇ ਮਾਲਕ ਨੂੰ 'ਭੁਲ' ਕੇ ਜਾਂ ਬਾਗੀ ਹੋ ਕੇ ਸਟੇਜ ਉਤੇ ਅਪਣੀ ਮਨ-ਮਾਨੀ ਕਰਦਾ ਹੈ

ਤਾਂ ਸਾਰੇ ਖੇਲ ਵਿਚ ਵਿਘਨ ਪੈ ਜਾਂਦਾ ਹੈ, ਜਿਸ ਦੀ ਉਸ ਨੂੰ 'ਸਜ਼ਾ' ਮਿਲਦੀ ਹੈ।

ਐਨ ਇਸੇ ਤਰ੍ਹਾਂ ਇਸ ਕਾਇਨਾਤ ਦੇ ਮਾਲਕ ਅਕਾਲ ਪੁਰਖ ਨੇ ਅਪਾਰ 'ਹੁਕਮ' ਦੁਆਰਾ ਇਹ ਦੁਨਿਆਵੀ 'ਵਡ ਖੇਲ-ਤਮਾਸ਼ਾ' (Cosmic drama) ਰਚਿਆ ਹੋਇਆ ਹੈ। ਜਿਸ ਵਿਚ ਅਸੀਂ ਸਾਰੇ ਜੀਵ, ਆਪੋ-ਆਪਣਾ ਪਾਰਟ (part) ਅਦਾ ਕਰਦੇ ਹਨ।

ਜਦ ਤਾਈਂ ਅਸੀਂ ਅਕਾਲ ਪੁਰਖ ਦੀ ਇਲਾਹੀ ਵਿਉਂਤ ਅਥਵਾ 'ਹੁਕਮ' ਦੇ ਭਾਣੇ ਵਿਚ ਆਪੋ-ਆਪਣਾ ਪਾਰਟ ਅਦਾ ਕਰ ਰਹੇ ਹੁੰਦੇ ਹਾਂ—ਉਦੋਂ ਤਾਈਂ ਇਲਾਹੀ ਖੇਲ ਅਖਾੜਾ ਨਿਰਵਿਘਨ ਚਲਦਾ ਰਹਿੰਦਾ ਹੈ ਅਤੇ 'ਅਦਾਕਾਰਾਂ' ਅਥਵਾ ਜੀਵਾਂ ਨੂੰ ਵਡਿਆਈ ਮਿਲਦੀ ਹੈ। ਪਰ ਜਦ 'ਜੀਵ' ਅਪਣੇ ਮਾਲਕ ਅਕਾਲ ਪੁਰਖ ਨੂੰ ਭੁਲ ਜਾਂਦੇ ਹਨ, ਤਾਂ ਉਹ ਮੋਹ-ਮਾਇਆ ਦੀ ਅਗਿਆਨਤਾ ਵਿਚ 'ਹਉਮੈ' ਕਾਰਣ ਆਪ ਹੀ 'ਮਾਲਕ' ਅਤੇ ਕਰਤਾ-ਧਰਤਾ ਬਣ ਬੈਠਦੇ ਹਨ ਅਤੇ ਮਨ-ਮਰਜ਼ੀ ਕਰਨ ਲਗ ਪੈਂਦੇ ਹਨ, ਤਾਂ ਇਹ ਬੇਮੁਖ ਜੀਵ ਇਲਾਹੀ ਬਰਕਤਾਂ ਤੋਂ ਵਾਂਝੇ ਰਹਿੰਦੇ ਹਨ ਅਤੇ 'ਕਰਮ-ਬੱਧ' ਹੋ ਕੇ, ਮਾਇਕੀ ਅਸੂਲ 'ਜੋ ਮੈ ਕੀਆ ਸੋ ਮੈ ਪਾਇਆ' ਅਨੁਸਾਰ ਦੁਖ-ਸੁਖ ਭੋਗਦੇ ਹਨ।

ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥
ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ ॥ (ਪੰਨਾ-37)

ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ (ਪੰਨਾ-601)

ਬਿਜਲੀ ਦਾ ਕਰੰਟ (electric current) ਪਾਵਰ ਹਾਊਸ (power house) ਤੋਂ ਉਪਜਦਾ ਹੈ। ਇਹ ਬਿਜਲੀ ਹਰ ਇਕ ਬਲਬ (bulb) ਵਿਚ ਰੋਸ਼ਨੀ ਦਿੰਦੀ ਹੈ। ਬਲਬ ਦੇ ਅੰਦਰ ਸੂਖਮ ਤਾਰ (filament) ਹੁੰਦੀ ਹੈ, ਜਿਸ ਰਾਹੀਂ ਬਿਜਲੀ ਦਾ ਪ੍ਰਕਾਸ਼ ਹੁੰਦਾ ਹੈ। ਉਸ ਦੇ ਦੁਆਲੇ ਅਨੇਕਾਂ ਰੰਗਾਂ ਅਤੇ ਸ਼ਕਲਾਂ ਵਾਲੇ ਸ਼ੀਸ਼ੇ ਦਾ ਗਿਲਾਫ ਚੜ੍ਹਿਆ ਹੁੰਦਾ ਹੈ। ਜਦ ਇਸ ਵਿਚ ਕਰੰਟ ਆਉਂਦਾ ਹੈ ਤਾਂ ਇਹ ਜਗ ਪੈਂਦਾ ਹੈ ਜਾਂ 'ਜੀਉਂਦਾ' ਹੋ ਜਾਂਦਾ ਹੈ, ਨਹੀਂ ਤਾਂ ਇਹ 'ਬੁਝ' ਜਾਂਦਾ ਹੈ ਅਥਵਾ 'ਮੁਰਦਾ' ਹੋ ਜਾਂਦਾ ਹੈ। ਬਲਬ ਨੂੰ ਪ੍ਰਕਾਸ਼ ਜਾਂ ਜੀਵਨ 'ਕਰੰਟ' ਤੋਂ ਮਿਲਦਾ ਹੈ ਅਤੇ 'ਕਰੰਟ' ਪਾਵਰ ਹਾਊਸ ਤੋਂ ਆਉਂਦਾ ਹੈ। 'ਬਲਬ' ਦੀ ਅਪਣੇ ਆਪ ਵਿਚ ਕੋਈ ਹਸਤੀ ਨਹੀਂ ਹੈ, ਇਸ ਦੀ 'ਹਸਤੀ' ਕਰੰਟ ਤੋਂ ਬਣਦੀ ਹੈ।

ਜੇਕਰ ਬਲਬ ਆਪਣੇ 'ਜੀਵਨ-ਪ੍ਰਕਾਸ਼' ਦੇ ਸੋਮੇ ਨੂੰ ਭੁਲ ਜਾਏ, ਜਾਂ ਮੁਨਕਿਰ ਹੋ ਕੇ ਆਪਣੀ ਹੀ ਅੱਡਰੀ 'ਹਸਤੀ' ਜਤਾਉਂਦਾ ਹੈ ਤਾਂ ਉਹ 'ਝੂਠਾ' ਹੈ, 'ਪਾਖੰਡੀ' ਹੈ ਅਤੇ ਉਸ ਦੀ ਅੱਡਰੀ ਹਉਮੈ ਦੀ ਹੋਂਦ 'ਕੂੜੀ' ਹੈ। ਅਸਲੀ ਹਸਤੀ ਜਾਂ ਮੂਲ (power house)

ਅਕਾਲ ਪੁਰਖ ਅਤੇ ਉਸ ਵਿਚੋਂ ਉਪਜਿਆ ਹੋਇਆ 'ਕਰੰਟ' ਅਥਵਾ 'ਨਾਮ' ਹੀ 'ਜੀਵ' ਰੂਪੀ ਬਲਬ ਦਾ ਜੀਵਨ ਦਾਤਾ ਹੈ।

ਐਨ ਇਸੇ ਤਰ੍ਹਾਂ ਅਕਾਲ ਪੁਰਖ ਦੀ ਹੀ ਅਸਲੀ ਇਕੋ ਹਸਤੀ ਹੈ, ਜਿਸ ਵਿਚੋਂ ਜੀਵਨ-ਰੂਪ 'ਜੋਤਿ' ਹਰ ਇਕ ਜੀਵ ਦੇ ਅੰਦਰ ਪ੍ਰਕਾਸ਼ਿਤ ਹੈ। ਪਰ, ਮਾਇਆ ਰੂਪੀ ਭਰਮ-ਭੁਲਾਵੇ ਦੀ ਅਗਿਆਨਤਾ ਵਿਚ ਜੀਵ ਨੂੰ ਇਹ 'ਭੁਲੇਖਾ' ਪਿਆ ਹੋਇਆ ਹੈ ਕਿ ਉਹ ਅਪਣੇ ਆਪ ਵਿਚ ਕੋਈ ਅੱਡਰੀ ਹਸਤੀ ਹੈ, ਤੇ ਆਪ ਹੀ ਸੰਪੂਰਨ ਅਤੇ ਕਰਤਾ-ਧਰਤਾ ਹੈ, ਜਿਸ ਕਾਰਣ ਉਸ ਦੇ ਹਰ ਪੱਖ ਵਿਚ, 'ਮੈਂ-ਮੇਰੀ' ਦਾ ਪ੍ਰਗਟਾਵਾ ਹੁੰਦਾ ਰਹਿੰਦਾ ਹੈ।

ਇਸ ਤਰ੍ਹਾਂ 'ਜੀਵ' ਮਾਇਆ ਦੇ ਭਰਮ-ਭੁਲਾਵੇ ਕਾਰਣ, ਆਪਣੀ ਹਉਮੈ ਵਿਚ ਅਕਾਲ ਪੁਰਖ ਦਾ ਸਾਨੀ (rival) ਬਣ ਬਹਿੰਦਾ ਹੈ ਅਤੇ ਪਾਖੰਡ (impersonification) ਦਾ ਦੋਸ਼ੀ ਬਣਦਾ ਹੈ। ਇਸ ਹਉਮੈ ਵਿਚ ਜੋ ਕੁਝ ਭੀ ਜੀਵ ਕਰਦਾ ਹੈ, ਸਭ ਕੂੜ ਹੀ ਕੂੜ ਹੈ। ਗੁਰਬਾਣੀ ਵਿਚ ਜੀਵ ਦੀ ਹਉਮੈ ਵਾਲੀ ਅਵਸਥਾ ਨੂੰ ਇਉਂ ਦਰਸਾਇਆ ਗਿਆ ਹੈ —

ਹਉ ਵਿਚਿ ਆਇਆ ਹਉ ਵਿਚਿ ਗਇਆ ॥
ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥
ਹਉ ਵਿਚਿ ਦਿਤਾ ਹਉ ਵਿਚਿ ਲਇਆ ॥
ਹਉ ਵਿਚਿ ਖਟਿਆ ਹਉ ਵਿਚਿ ਗਇਆ ॥
ਹਉ ਵਿਚਿ ਸਚਿਆਰੁ ਕੂੜਿਆਰੁ ॥
ਹਉ ਵਿਚਿ ਪਾਪ ਪੁੰਨ ਵੀਚਾਰੁ ॥
ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥
ਹਉ ਵਿਚਿ ਹਸੈ ਹਉ ਵਿਚਿ ਰੋਵੈ ॥
ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥
ਹਉ ਵਿਚਿ ਜਾਤੀ ਜਿਨਸੀ ਖੋਵੈ ॥
ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥
ਮੋਖ ਮੁਕਤਿ ਕੀ ਸਾਰ ਨ ਜਾਣਾ ॥
ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥
ਹਉਮੈ ਕਰਿ ਕਰਿ ਜੰਤ ਉਪਾਇਆ ॥
ਹਉਮੈ ਬੂਝੈ ਤਾ ਦਰੁ ਸੂਝੈ ॥
ਗਿਆਨ ਵਿਹੂਣਾ ਕਥਿ ਕਥਿ ਲੂਝੈ ॥

ਨਾਨਕ ਹੁਕਮੀ ਲਿਖੀਐ ਲੇਖੁ ॥
ਜੇਹਾ ਵੇਖਹਿ ਤੇਹਾ ਵੇਖੁ ॥ (ਪੰਨਾ-466)

ਇਲਾਹੀ 'ਜੋਤਿ' ਦੇ ਪ੍ਰਕਾਸ਼ ਤੋਂ ਬਗੈਰ, ਮਾਇਆ ਦੀ ਅਗਿਆਨਤਾ ਤੇ ਭਰਮ-ਭੁਲਾਵੇ ਅਥਵਾ 'ਹਉਮੈ' ਨੂੰ ਗੁਰਬਾਣੀ ਵਿਚ ਇਉਂ ਬਿਆਨ ਕੀਤਾ ਗਿਆ ਹੈ—

ਮਨ ਕਹ ਅਹੰਕਾਰਿ ਅਫਾਰਾ ॥
ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ ॥
ਜਿਨਿ ਕੀਆ ਤਿਸੁ ਸਿਮਰਿ ਪਰਾਨੀ ਜੀਉ ਪ੍ਰਾਨ ਜਿਨਿ ਧਾਰਾ ॥
ਤਿਸਹਿ ਤਿਆਗਿ ਅਵਰ ਲਪਟਾਵਹਿ ਮਰਿ ਜਨਮਹਿ ਮੁਗਧ ਗਵਾਰਾ ॥
ਅੰਧ ਗੁੰਗ ਪਿੰਗੁਲ ਮਤਿ ਹੀਨਾ ਪ੍ਰਭ ਰਾਖਹੁ ਰਾਖਨਹਾਰਾ ॥
ਕਰਨ ਕਰਾਵਨਹਾਰ ਸਮਰਥਾ ਕਿਆ ਨਾਨਕ ਜੰਤ ਬਿਚਾਰਾ ॥ (ਪੰਨਾ-530)

ਜਿਸ ਤਰ੍ਹਾਂ 'ਹਨੇਰ' ਦੀ ਆਪਣੀ ਕੋਈ ਹਸਤੀ ਨਹੀਂ ਹੈ। ਇਹ ਸਿਰਫ ਚਾਨਣ ਦੀ 'ਅਣਹੋਂਦ' ਜਾਂ ਗੈਰਹਾਜ਼ਰੀ ਦਾ ਹੀ ਨਾਉਂ ਹੈ।

ਏਸੇ ਤਰ੍ਹਾਂ 'ਮਾਇਆ' ਦੀ ਭੀ ਕੋਈ ਹਸਤੀ ਨਹੀਂ। ਇਹ ਸਿਰਫ ਇਲਾਹੀ ਪ੍ਰਕਾਸ਼ ਦੀ ਅਣਹੋਂਦ ਜਾਂ ਗੈਰ ਹਾਜ਼ਰੀ ਵਿਚ 'ਭਰਮ-ਭੁਲਾਵਾ' ਹੀ ਹੈ।

ਸਾਡੀ 'ਆਤਮ-ਜੋਤ' ਦੇ ਉਦਾਲੇ ਜਦ ਮਾਇਕੀ ਭਰਮ-ਭੁਲਾਵੇ ਦਾ ਪਰਛਾਵਾਂ ਪੈ ਜਾਂਦਾ ਹੈ, ਤਾਂ ਸਾਡੇ ਮਨ ਨੂੰ ਅਹਿਸਾਸ ਹੁੰਦਾ ਹੈ ਕਿ 'ਮੈਂ' ਕੋਈ ਅੱਡਰੀ ਹਸਤੀ ਹਾਂ, ਅਤੇ ਇਸ ਅੱਡਰੀ ਹਸਤੀ ਅਥਵਾ ਮੈਂ-ਮੇਰੀ ਦੇ 'ਦੂਜੇ ਭਾਉ' ਨੂੰ ਹੀ 'ਹਉਮੈ' ਕਿਹਾ ਜਾਂਦਾ ਹੈ, ਜਿਸ ਦਾ ਪ੍ਰਗਟਾਵਾ 'ਮੈਂ-ਮੇਰੀ' ਦੇ ਜ਼ਰੀਏ ਹੁੰਦਾ ਰਹਿੰਦਾ ਹੈ।

ਜਿਸ ਤਰ੍ਹਾਂ, ਹਨੇਰ ਅਤੇ ਚਾਨਣ ਇਕ ਦੂਜੇ ਦੇ ਬਿਲਕੁਲ ਉਲਟ ਹਨ ਅਤੇ ਇਕੱਠੇ ਨਹੀਂ ਰਹਿ ਸਕਦੇ। ਏਸੇ ਤਰ੍ਹਾਂ ਇਲਾਹੀ ਪ੍ਰਕਾਸ਼ ਅਤੇ ਮਾਇਆ ਦਾ ਹਨੇਰ ਜਾਂ ਭਰਮ ਬਿਲਕੁਲ ਉਲਟ ਹਨ ਅਤੇ ਇਕੋ ਵਕਤ ਦੋਨੋਂ ਨਹੀਂ ਹੋ ਸਕਦੇ।

ਦੂਜੇ ਲਫਜ਼ਾਂ ਵਿਚ ਜਦ ਸਾਡੇ ਅੰਤਰ-ਆਤਮੇ ਅਨੁਭਵ ਵਿਚ ਅਕਾਲ ਪੁਰਖ ਦੀ ਹੋਂਦ ਬਾਬਤ ਸ਼ਰਧਾ-ਭਾਵਨੀ ਹੁੰਦੀ ਹੈ ਤਾਂ ਮਾਇਆ ਦੇ ਭਰਮ-ਭੁਲੇਖੇ ਅਥਵਾ ਹਉਮੈ ਦਾ ਅਭਾਵ ਹੁੰਦਾ ਹੈ।

ਇਸ ਦੇ ਐਨ ਉਲਟ, ਜਦ ਸਾਡੇ ਮਨ ਉਤੇ ਮਾਇਆ ਦੇ ਭਰਮ-ਭੁਲਾਵੇ ਦਾ ਪਰਛਾਵਾਂ ਪੈਂਦਾ ਹੈ, ਤਾਂ ਸਾਡਾ ਮਨ ਮੈਲਾ ਹੋ ਜਾਂਦਾ ਹੈ ਅਤੇ ਅਸੀਂ ਇਲਾਹੀ ਪ੍ਰਕਾਸ਼ ਦੀ ਰੋਸ਼ਨੀ ਤੋਂ

ਵਾਂਝੇ ਹੋ ਜਾਂਦੇ ਹਾਂ।

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥ (ਪੰਨਾ-560)

ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥
ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥ (ਪੰਨਾ-624)

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥ (ਪੰਨਾ-657)

ਮਾਇਆ ਦੇ ਭਰਮ-ਭੁਲਾਵੇ ਦਾ ਛੌੜ
ਮਾਇਕੀ ਅਗਿਆਨਤਾ ਦਾ ਹਨੇਰ
ਮੈਂ-ਮੇਰੀ ਦਾ ਅਹਿਸਾਸ
ਅੱਡਰੀ ਹਸਤੀ ਦਾ ਭਰਮ
ਦੂਜੇ ਭਾਉ ਦੀ ਪ੍ਰਵਿਰਤੀ

ਨੂੰ ਹੀ 'ਹਉਮੈ' ਕਿਹਾ ਜਾਂਦਾ ਹੈ।

ਬੇਅੰਤ ਜੂਨਾਂ ਵਿਚ ਦੀ ਗੁਜ਼ਰਦਿਆਂ ਹੋਇਆਂ, ਸਾਡੇ ਅੰਤਿਸ਼ਕਰਨ ਵਿਚ 'ਹਉਮੈ' ਅਤੇ 'ਮੈਂ-ਮੇਰੀ' ਦਾ ਅਭਿਆਸ ਅਤਿਅੰਤ ਦ੍ਰਿੜ੍ਹ ਹੋ ਚੁਕਿਆ ਹੈ। ਚਉਰਾਸੀ ਲੱਖ ਜੂਨਾਂ ਵਿਚ ਤਾਂ ਅਸੀਂ ਹਉਮੈ ਦੀ ਭਾਵਨਾ ਤੋਂ ਅਣਜਾਣ ਹੁੰਦੇ ਸਾਂ। ਪਰ ਮਨੁੱਖਾ ਜੂਨ ਵਿਚ ਸਾਨੂੰ ਅਕਾਲ ਪੁਰਖ ਨੇ ਬੁੱਧੀ ਦਿੱਤੀ ਹੈ ਅਤੇ ਸਮੇਂ-ਸਮੇਂ ਸਿਰ ਸੰਤਾਂ, ਭਗਤਾਂ, ਅਵਤਾਰਾਂ, ਗੁਰੂਆਂ ਅਤੇ ਉਨ੍ਹਾਂ ਦੀਆਂ ਬਾਣੀਆਂ ਦੁਆਰਾ ਸਾਨੂੰ ਆਤਮਿਕ ਉਪਦੇਸ਼ ਮਿਲਦੇ ਰਹੇ ਹਨ, ਕਿ 'ਹੇ-ਜੀਵ' ਤੂੰ 'ਜੋਤ ਸਰੂਪ' ਹੈਂ, ਆਪਣੇ ਆਤਮਿਕ ਵਿਰਸੇ ਨੂੰ ਜਾਨਣ ਪਹਿਚਾਨਣ ਦੀ ਕੋਸ਼ਿਸ਼ ਕਰ।

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥
ਮਨਿ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥ (ਪੰਨਾ-441)

ਜਨਮਾਂ-ਜਨਮਾਂ ਤੋਂ ਅਸੀਂ ਕੂੜੀ 'ਹਉਮੈ' ਦਾ ਇਤਨਾ ਅਭਿਆਸ ਕਰਦੇ ਆਏ ਹਾਂ ਕਿ ਇਹ 'ਹਉਮੈ' ਹੁਣ ਸਾਡੇ ਤਨ, ਮਨ ਅਤੇ ਅੰਤਿਸ਼ਕਰਨ ਦੀਆਂ ਡੂੰਘਿਆਈਆਂ ਵਿਚ ਧੱਸ-ਵੱਸ-ਰਸ ਚੁਕੀ ਹੈ ਅਤੇ ਸਹਿਜ-ਸੁਭਾਇ ਹੀ ਸਾਡੇ ਜੀਵਨ ਦੇ ਹਰ

ਖੇਤਰ ਵਿਚ ਅਣਜਾਣੇ ਅਤੇ ਆਪ–ਮੁਹਾਰੇ ਹੀ 'ਮੈਂ–ਮੇਰੀ' ਦੀ ਸ਼ਕਲ ਵਿਚ ਪ੍ਰਗਟ ਹੁੰਦੀ ਰਹਿੰਦੀ ਹੈ।

ਇਸ ਤਰ੍ਹਾਂ ਅਸੀਂ 'ਹਉਮੈ' ਦੀ ਨਿੱਕੀ ਜਿਹੀ ਕਾਲ–ਕੋਠੜੀ ਵਿਚ ਆਪਣੇ ਆਪ ਨੂੰ ਬੇਅੰਤ ਜਨਮਾਂ ਤੋਂ ਕੈਦ ਕੀਤਾ ਹੋਇਆ ਹੈ ਅਤੇ ਮੋਹ–ਮਾਇਆ ਦੀ ਦਲਦਲ ਵਿਚ 'ਪਲਚ–ਪਲਚ' ਕੇ 'ਝੂਠੇ ਧੰਧੈ ਮੋਹੁ' ਵਿਚ ਆਪਣਾ ਅਮੋਲਕ ਜੀਵਨ ਅਜਾਂਈਂ ਗਵਾ ਰਹੇ ਹਾਂ।

ਹਉਮੈ ਦੀ 'ਕਾਲ ਕੋਠੜੀ' ਦੀ ਸਜ਼ਾ ਅਸੀਂ ਆਪਣੇ ਆਪ ਹੀ ਸਹੇੜੀ ਹੋਈ ਹੈ ਅਤੇ ਜਨਮਾਂ–ਜਨਮਾਂ ਤੋਂ ਇਸ 'ਕਾਲ ਕੋਠੜੀ' ਦੀ ਕੈਦ ਵਿਚ ਦੁਖਦਾਈ ਜੀਵਨ ਬਤੀਤ ਕਰ ਰਹੇ ਹਾਂ।

ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੇ ਭਾਇ ॥ (ਪੰਨਾ–39)

ਜਬ ਇਹੁ ਮਨ ਮਹਿ ਕਰਤਾ ਗੁਮਾਨਾ ॥
ਤਬ ਇਹੁ ਬਾਵਰੁ ਫਿਰਤ ਬਿਗਾਨਾ ॥.....
ਜਬ ਇਨਿ ਅਪੁਨੀ ਅਪਨੀ ਧਾਰੀ ॥
ਤਬ ਇਸ ਕਉ ਹੈ ਮੁਸਕਲੁ ਭਾਰੀ ॥ (ਪੰਨਾ–235)

ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ॥ (ਪੰਨਾ–560)

ਭਾਵੇਂ ਗੁਰੂਆਂ–ਅਵਤਾਰਾਂ–ਮਹਾਂਪੁਰਖਾਂ ਨੇ ਸਮੇਂ–ਸਮੇਂ ਸਿਰ ਆਪਣੀਆਂ ਜੀਵਨੀਆਂ ਤੇ ਬਾਣੀਆਂ ਰਾਹੀਂ, ਸਾਨੂੰ 'ਹਉਮੈ' ਦੀ ਬਾਬਤ ਗਿਆਨ ਬਖ਼ਸ਼ਿਆ ਹੈ ਅਤੇ ਇਸ ਦੀ 'ਕੈਦ' ਵਿਚੋਂ ਸੁਰਖ਼ਰੂ ਹੋਣ ਦੀ ਸੁਚੱਜੀ ਤੇ ਸੌਖੀ ਜਾਚ ਦੱਸੀ ਹੈ। ਇਨ੍ਹਾਂ ਉੱਤਮ ਅਤੇ ਅਮੋਲਕ ਉਪਦੇਸ਼ਾਂ ਦੇ ਪ੍ਰਚਾਰ ਲਈ ਬੇਅੰਤ ਧਰਮ ਅਸਥਾਨ ਬਣੇ ਹੋਏ ਹਨ ਅਤੇ ਅਨੇਕਾਂ ਢੰਗਾਂ ਨਾਲ ਇਹਨਾਂ ਬਾਣੀਆਂ ਦੇ ਉਪਦੇਸ਼ਾਂ ਦਾ ਪ੍ਰਚਾਰ ਹੋ ਰਿਹਾ ਹੈ।

ਪਰ ਫੇਰ ਭੀ ਇਸ ਆਪੂੰ ਸਹੇੜੀ ਹੋਈ ਹਉਮੈ ਦੀ ਦੁਖਦਾਈ 'ਕੈਦ' ਅਥਵਾ ਕੂੜੀ ਮਾਇਆ ਦੇ ਭਰਮ–ਭੁਲਾਵੇ ਵਿਚੋਂ ਨਿਕਲਣ ਜਾਂ ਸੁਰਖ਼ਰੂ ਹੋਣ ਦਾ ਸਾਨੂੰ —

ਖਿਆਲ ਹੀ ਨਹੀਂ

ਲਾਲਸਾ ਹੀ ਨਹੀਂ
ਲੋੜ ਹੀ ਨਹੀਂ
ਫੁਰਸਤ ਹੀ ਨਹੀਂ
ਚਾਉ ਹੀ ਨਹੀਂ
ਉੱਦਮ ਹੀ ਨਹੀਂ
ਨਿਸਚਾ ਹੀ ਨਹੀਂ ।

ਹਉਮੈ ਦਾ ਭਰਮ-ਭੁਲਾਵਾ ਸਾਡੇ ਮਨ-ਚਿਤ-ਅੰਤਿਸ਼ਕਰਨ ਵਿਚ ਰਚ-ਮਿਚ ਗਿਆ ਹੈ ਅਤੇ ਸਾਡੇ ਜੀਵਨ ਦੇ ਓਤ-ਪੋਤ, ਤਾਣੇ-ਪੇਟੇ ਵਿਚ 'ਰਵਿ ਰਹਿਆ-ਭਰਪੂਰ' ਹੋ ਚੁਕਿਆ ਹੈ, ਕਿ ਅਸੀਂ ਆਪ 'ਹਉਮੈ' ਦਾ ਹੀ ਸਰੂਪ ਬਣ ਗਏ ਹਾਂ।

ਹਉਮੈ ਦੇ 'ਅੰਧ ਗੁਬਾਰ' ਵਿਚ ਆਪਣੀ ਨਿੱਕੀ ਜਿਹੀ ਮਾਇਕੀ 'ਕਾਲ-ਕੋਠੜੀ' ਤੋਂ ਬਾਹਰ ਸਾਨੂੰ ਹੋਰ ਕੁਝ ਦਿਸਦਾ, ਸੁੱਝਦਾ, ਬੁੱਝਦਾ ਹੀ ਨਹੀਂ। ਅਸੀਂ ਹਉਮੈ ਦੇ ਮੁਫਤ 'ਬੈ-ਖਰੀਦ ਗੋਲੇ' (bonded slaves) ਅਤੇ 'ਕਠ-ਪੁਤਲੀਆਂ' ਬਣੇ ਹੋਏ ਹਾਂ ਅਤੇ ਮਾਇਆ ਦੇ ਪੰਜ ਤੱਤਾਂ-ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਦੇ ਇਸ਼ਾਰੇ ਜਾਂ 'ਤਾਲ' ਵਿਚ ਦਿਨ-ਰਾਤ ਨੱਚਦੇ ਹੋਏ ਆਪਣਾ ਅਮੋਲਕ ਜੀਵਨ ਬੇਅਰਥ ਗਵਾ ਰਹੇ ਹਾਂ।

ਹਉਮੈ ਸਭੁ ਸਰੀਰ ਹੈ ਹਉਮੈ ਓਪਤਿ ਹੋਇ ॥
ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥
ਹਉਮੈ ਵਿਚਿ ਜੀਉ ਬੰਧੁ ਹੈ ਨਾਮ ਨ ਵਸੈ ਮਨਿ ਆਇ ॥ (ਪੰਨਾ-560)

ਭਾਵੇਂ 'ਹਉਮੈ' ਦੀ ਕੋਈ ਹਸਤੀ ਨਹੀਂ, ਸਿਰਫ ਸਾਡੇ ਮਨ ਦਾ 'ਭਰਮ-ਭੁਲਾਵਾ' ਹੀ ਹੈ, ਪਰ ਇਸ ਨੇ ਸਾਡੇ ਜੀਵਨ ਅੰਦਰ ਅਤੇ ਸਾਰੀ ਕਾਇਨਾਤ ਵਿਚ—

'ਮੈਂ' ਦਾ ਹੰਕਾਰ
'ਮੇਰੀ' ਦੀ ਅਪਣਤ
ਮੋਹ ਦੀ ਪਕੜ
ਖੁਦਗਰਜ਼ੀ

ਧੋਖੇਬਾਜੀ

ਬੇਈਮਾਨ

ਖੋਹਾ-ਖੋਹੀ

ਲੁਟ ਖਸੁੱਟ

ਕਾਮ

ਕ੍ਰੋਧ

ਲੋਭ

ਝੂਠ

ਈਰਖਾ-ਦਵੈਤ

ਸਾੜਾ

ਅਤਿਆਚਾਰ

ਜ਼ੁਲਮ

ਲੜਾਈਆਂ

ਝਗੜੇ

ਆਦਿ ਬੇਅੰਤ ਨੀਵੀਆਂ ਰੁਚੀਆਂ ਦੇ 'ਬੋਲ-ਬਾਲੇ', 'ਰਾਮ-ਰੌਲੇ' ਅਤੇ 'ਭੜਥੂ' ਮਚਾ ਰਖੇ ਹਨ। ਜਿਸ ਕਾਰਣ ਦੁਨੀਆਂ ਵਿਚ ਸ਼ਾਂਤੀ ਜਾਂ ਦੈਵੀ ਗੁਣਾਂ ਦਾ ਪ੍ਰਭਾਵ ਬਹੁਤ ਘੱਟ ਨਜ਼ਰ ਆਉਂਦਾ ਹੈ।

ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ (ਪੰਨਾ-722)

ਇਹ ਕਿੰਨੀ ਹੈਰਾਨੀ ਵਾਲੀ ਅਤੇ ਹਸੋ-ਹੀਣੀ ਗੱਲ ਹੈ ਕਿ ਇਤਨੀ—

ਵਿਦਿਅਕ ਤਰੱਕੀ

ਵਿਗਿਆਨਕ ਖੋਜਾਂ

ਗਿਆਨ ਦੇ ਵਿਕਾਸ

ਫਿਲਾਸਫੀ ਦੀਆਂ ਬਰੀਕੀਆਂ

ਧਰਮ ਪ੍ਰਚਾਰ ਦੀ ਬਹੁਲਤਾ

ਕਰਮ-ਕਾਂਡਾਂ ਦੀ ਭਰਮਾਰ

ਤੀਖਣ ਬੁੱਧੀ

ਦੇ ਹੁੰਦਿਆਂ ਹੋਇਆਂ ਭੀ, ਅਸੀਂ ਇਸ 'ਕੂੜੀ ਹਉਮੈ' ਦੀ ਅਣਹੋਂਦ ਦੇ ਭਰਮ-ਭੁਲਾਵੇ ਅਤੇ ਧੋਖੇ ਨੂੰ—

ਵਿਚਾਰਨ

ਸਮਝਣ

ਜਾਨਣ

ਪਹਿਚਾਨਣ

ਤੋਂ ਅਸਮਰਥ ਰਹੇ ਹਾਂ!!!

ਅਸੀਂ ਇਸ 'ਝੂਠੀ ਹਉਮੈ' ਨੂੰ 'ਸੱਚ' ਸਮਝ ਕੇ, ਜਨਮਾਂ-ਜਨਮਾਂ ਤੋਂ ਇਸ ਦੇ 'ਬੈ ਖਰੀਦ' ਗੋਲੇ ਬਣੇ ਰਹੇ ਹਾਂ ਅਤੇ ਹੁਣ ਭੀ ਬਣੇ ਹੋਏ ਹਾਂ ਅਤੇ ਇਸ ਵਿਚ ਹੀ ਆਪਣਾ 'ਮਾਣ' ਸਮਝੀ ਬੈਠੇ ਹਾਂ। ਇਕ-ਦੂਸਰੇ ਤੋਂ ਵੱਧ-ਚੜ੍ਹ ਕੇ (competition) ਆਪਣੀ 'ਹਉਮੈ' ਦਾ ਪ੍ਰਗਟਾਵਾ ਕਰਨ ਵਿਚ ਹੀ ਆਪਣੀ ਵਡਿਆਈ ਅਤੇ ਭਲਾਈ ਸਮਝਦੇ ਹਾਂ। ਭਾਵੇਂ ਇਸ 'ਹਉਮੈ' ਦੀ ਗੁਲਾਮੀ ਵਿਚ ਬੇਅੰਤ ਦੁਖ-ਕਲੇਸ਼, ਚਿੰਤਾ, ਰੋਗ, ਜਮਾਂ ਦੇ ਠੇਂਗੇ ਅਤੇ ਨਰਕ ਭੋਗਦੇ ਰਹਿੰਦੇ ਹਾਂ।

ਹਉਮੈ ਵਿਚਿ ਜਗਤੁ ਮੁਆ ਮਰਦੋ ਮਰਦਾ ਜਾਇ ॥ (ਪੰਨਾ-555)

ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥ (ਪੰਨਾ-560)

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥ (ਪੰਨਾ-466)

'ਹਉਮੈ' ਦੇ ਵੱਡੇ ਦੀਰਘ ਰੋਗ ਨਾਲ ਸਿਰਫ ਅਸੀਂ ਆਪ ਹੀ ਨਰਕ ਨਹੀਂ ਭੋਗਦੇ, ਬਲਕਿ ਆਪਣੀ ਅਗਿਆਨਤਾ ਦੁਆਰਾ ਆਪਣੇ ਮਨ ਦੀਆਂ ਨੀਵੀਂਆਂ ਰੁੱਚੀਆਂ ਦੀ ਬਦਬੂ ਸਾਰੀ ਦੁਨੀਆਂ ਵਿਚ ਆਪਣੇ ਖਿਆਲਾਂ ਅਤੇ ਕਰਤਬਾਂ ਦੁਆਰਾ ਫੈਲਾਈ ਜਾਂਦੇ ਹਾਂ। ਇਸ ਤਰ੍ਹਾਂ ਅਸੀਂ ਸਮੁੱਚੇ ਤੌਰ ਤੇ ਆਪਣੀ ਹਉਮੈ ਵਿਚੋਂ ਉਪਜੀ ਗਿਲਾਨੀ ਦੀ 'ਲਾਗ' (infection) ਸਾਰੀ ਦੁਨੀਆਂ ਨੂੰ ਲਾਈ ਜਾਂਦੇ ਹਾਂ ਅਤੇ ਰਬ ਦੀ ਸੋਹਣੀ, ਸੁਖਦਾਈ ਅਤੇ ਨਿਰਮਲ ਕੁਦਰਤ ਨੂੰ ਗੰਧਲਾ ਕਰ ਰਹੇ ਹਾਂ।

ਅਚੰਭੇ ਵਾਲੀ ਗਲ ਤਾਂ ਇਹ ਹੈ ਕਿ ਹਉਮੈ ਦੀ ਬਾਬਤ ਬੇਅੰਤ ਗਿਆਨ ਪੜ੍ਹਨ-ਸੁਣਨ

ਦੇ ਬਾਵਜੂਦ ਅਸੀਂ ਇਸ 'ਭਰਮ-ਭੁਲਾਵੇ' ਦੀ ਝੂਠੀ ਦੁਨੀਆਂ ਵਿਚੋਂ ਨਿਕਲਣ ਲਈ ਤਿਆਰ ਨਹੀਂ ਹਾਂ। ਕਿਉਂਕਿ ਜਨਮਾਂ-ਜਨਮਾਂ ਤੋਂ ਇਸ ਝੂਠੀ ਹਉਮੈ ਦਾ ਅਭਿਆਸ ਕਰਦੇ -ਕਰਦੇ ਅਸੀਂ ਆਪ ਹੀ 'ਹਉਮੈ' ਦਾ ਸਰੂਪ ਹੋ ਗਏ ਹਾਂ।

ਸੱਚ ਤਾਂ ਇਹ ਹੈ ਕਿ ਇਹ 'ਹਉਮੈ' ਸਾਡੇ ਜੀਵਨ ਦਾ ਅਨਿਖੜਵਾਂ ਅੰਗ ਅਥਵਾ ਜੀਵਨ-ਰੂਪ ਹੀ ਬਣ ਚੁਕੀ ਹੈ। ਏਥੋਂ ਤਾਂਈਂ ਕਿ ਅਸੀਂ ਗੁਰੂਆਂ-ਅਵਤਾਰਾਂ ਦੇ ਚਲਾਏ ਹੋਏ ਧਰਮਾਂ ਅਤੇ ਬਾਣੀਆਂ ਅਥਵਾ ਉਪਦੇਸ਼ਾਂ ਨੂੰ ਭੀ ਆਪਣੀ 'ਹਉਮੈ' ਦੀ ਰੰਗਣ ਚਾੜ੍ਹੀ ਹੋਈ ਹੈ ਅਤੇ 'ਧਰਮ' ਨੂੰ ਆਪਣੀਆਂ ਮਾਇਕੀ ਲੋੜਾਂ ਦੀ ਪੂਰਤੀ ਲਈ ਜਾਂ ਆਪਣੀ 'ਹਉਮੈ' ਨੂੰ 'ਪੱਠੇ ਪਾਉਣ' ਲਈ ਵਰਤ ਰਹੇ ਹਾਂ।

ਇਸ ਤਰ੍ਹਾਂ ਜਦ ਸਾਡੇ 'ਧਰਮ' ਨੂੰ 'ਹਉਮੈ' ਦੀ ਰੰਗਣ ਚੜ੍ਹ ਜਾਏ ਤਾਂ ਸਾਨੂੰ ਮਜ਼ਹਬੀ ਤਅੱਸੁਬ (Religious fanaticism) ਦੀ ਰੰਗਣ ਚੜ੍ਹ ਜਾਂਦੀ ਹੈ ਅਤੇ ਧਰਮ ਦੇ ਨਾਉਂ ਉਤੇ ਅਸੀਂ ਅਤਿਅੰਤ ਨਫ਼ਰਤ, ਈਰਖਾ, ਦਵੈਤ, ਲੜਾਈਆਂ, ਝਗੜੇ, ਅਤਿਆਚਾਰ ਅਤੇ ਜ਼ੁਲਮ ਕਰਦੇ ਹਾਂ।

ਇਸ 'ਮਜ਼ਹਬੀ ਜਨੂੰਨ' ਦੇ ਅੰਨ੍ਹੇ ਜੋਸ਼ ਵਿਚ ਗੁਰੂਆਂ, ਅਵਤਾਰਾਂ, ਮਹਾਂਪੁਰਖਾਂ ਅਤੇ ਨਿਰਦੋਸ਼ ਪ੍ਰਾਣੀਆਂ ਉਤੇ ਅਕਹਿ ਅਤੇ ਅਸਹਿ ਅਤਿਆਚਾਰ ਅਤੇ ਜ਼ੁਲਮ ਕੀਤੇ ਗਏ ਹਨ ਅਤੇ ਅਜ-ਕਲ ਭੀ ਹੋ ਰਹੇ ਹਨ।

ਇਸ 'ਧਾਰਮਿਕ ਜਨੂੰਨ' ਦੇ ਅੰਨ੍ਹੇ ਜੋਸ਼ ਵਿਚ ਧਰਮ ਦੇ ਨਾਉਂ ਤੇ ਅਤੇ ਧਰਮ ਦੀ ਆੜ ਵਿਚ, ਅਸੀਂ ਧਰਮ ਦੀ ਹੀ—

ਨਿਰਾਦਰੀ
ਨਿਖੇਧੀ
ਬੇਮੁਖਤਾਈ
ਬੇ-ਸਿਦਕੀ
ਬਦਨਾਮੀ

ਦਾ ਅਣਜਾਣੇ ਹੀ ਮੁਜ਼ਾਹਰਾ ਕਰਦੇ ਹਾਂ।

ਸਾਡੇ ਇਸ ਅੰਨ੍ਹੇ 'ਮਜ਼ਹਬੀ ਜਨੂੰਨ' ਦਾ ਆਮ ਜਨਤਾ ਉਤੇ ਅਤਿ ਭੈੜਾ, ਹਾਨੀਕਾਰਕ ਤੇ ਡੂੰਘਾ ਅਸਰ ਪੈਂਦਾ ਹੈ। ਜਿਸ ਨਾਲ 'ਰੱਬੀ-ਹੋਂਦ' ਤੇ ਧਰਮ ਦੀ ਬਾਬਤ ਕਈ ਕਿਸਮ ਦੇ

ਸ਼ੰਕੇ ਖੜੇ ਹੋ ਜਾਂਦੇ ਹਨ। ਸੱਚ ਤਾਂ ਇਹ ਹੈ ਕਿ ਜਨਤਾ ਦੇ ਹਿਰਦਿਆਂ ਵਿਚ ਧਰਮ ਵਲੋਂ ਬੇ-ਪ੍ਰਵਾਹੀ, ਬੇ-ਮੁਖਤਾਈ, ਬੇ-ਸਿਦਕੀ ਅਤੇ ਨਾਸਤਿਕਤਾ ਫੈਲਾਉਣ ਵਿਚ ਹਉਮੈ ਵੇੜ੍ਹੇ 'ਮਜ਼ਹਬੀ ਜਨੂੰਨ' ਦਾ ਜ਼ਿਆਦਾ ਹਿੱਸਾ ਹੈ।

ਇਸ ਦਾ ਪ੍ਰਤੱਖ ਸਬੂਤ ਪਿਛਲੇ ਜ਼ਮਾਨੇ ਦਾ ਇਤਿਹਾਸ ਅਤੇ ਅੱਜ-ਕਲ ਦੀਆਂ ਮਜ਼ਹਬੀ ਲੜਾਈਆਂ (communal riots) ਹਨ।

ਜਦ ਸਾਡੀ 'ਹਉਮੈ' ਮਜ਼ਹਬੀ ਚੋਲਾ ਪਹਿਨ ਕੇ, ਧਰਮ ਦੇ ਨਾਉਂ ਤੇ ਕ੍ਰੋਧ, ਨਫ਼ਰਤ, ਈਰਖਾ, ਦਵੈਤ, ਲੜਾਈਆਂ, ਝਗੜੇ, ਅਤਿਆਚਾਰ ਜ਼ੁਲਮ ਵਿਚ ਪਰਵਿਰਤ ਹੁੰਦੀ ਹੈ, ਤਾਂ ਉਸ ਨੂੰ ਹੀ 'ਮਜ਼ਹਬੀ-ਜਨੂੰਨ' ਕਿਹਾ ਜਾਂਦਾ ਹੈ।

ਅੰਨ੍ਹੇ ਮਜ਼ਹਬੀ ਜੋਸ਼ ਵਿਚ ਸਾਡੀ ਬੁੱਧੀ ਭ੍ਰਿਸ਼ਟ ਹੋ ਜਾਂਦੀ ਹੈ ਅਤੇ ਸਾਨੂੰ ਚੰਗੇ ਮਾੜੇ, ਸੱਚ-ਝੂਠ, ਪਾਪ-ਪੁੰਨ, ਦੈਵੀ ਗੁਣ ਅਤੇ ਅਉਸਰੀ ਅਉਗਣਾਂ ਵਿਚ ਨਿਰਨਾ ਕਰਨ ਦੀ ਬਿਬੇਕ-ਬੁੱਧੀ ਨਹੀਂ ਰਹਿੰਦੀ।

ਇਸ ਦੇ ਐਨ ਉਲਟ ਹਰ ਇਕ ਧਰਮ ਸਾਨੂੰ —

ਦਯਾ

ਖਿਮਾ

ਮੈਤ੍ਰੀ ਭਾਵ

ਪਿਆਰ

ਸੇਵਾ

ਆਦਿ ਦੈਵੀ ਗੁਣਾਂ ਲਈ ਪ੍ਰੇਰਦਾ ਹੈ।

ਇਲਾਹੀ ਧਰਮ ਦੇ ਦੈਵੀ ਗੁਣਾਂ ਦੇ ਪ੍ਰਗਟਾਵੇ

ਅਤੇ

ਹਉਮੈ ਵੇੜ੍ਹੇ 'ਮਜ਼ਹਬੀ ਜਨੂੰਨ' ਦੇ ਪ੍ਰਗਟਾਵੇ

ਵਿਚ ਅਤਿਅੰਤ ਅੰਤਰ ਹੈ ਅਤੇ ਇਨ੍ਹਾਂ ਦੋਹਾਂ ਹਾਲਤਾਂ ਦੇ ਨਤੀਜੇ ਇਕ ਦੂਜੇ ਦੇ ਐਨ ਉਲਟ ਅਤੇ ਮੁਤਜ਼ਾਦ ਹਨ।

ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥

ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥
ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥
ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥
ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥
ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥
ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ ॥
ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥ (ਪੰਨਾ-229)

ਚਾਨਣ ਦੀ 'ਅਣਹੋਂਦ' ਦਾ ਨਾਉਂ ਹਨੇਰਾ ਹੈ।

ਅਨੁਭਵੀ ਗਿਆਨ ਦੀ ਅਣਹੋਂਦ ਦਾ ਨਾਉਂ 'ਮਾਇਆ' ਹੈ।

ਮਾਇਆ ਦੇ ਭਰਮ-ਭੁਲਾਵੇ ਦੇ 'ਅੰਧ ਗੁਬਾਰ' ਵਿਚੋਂ 'ਹਉਮੈ' ਉਪਜਦੀ ਹੈ।

ਜਿਥੇ 'ਹਉਮੈ' ਦਾ ਬੋਲਬਾਲਾ ਹੈ ਉਥੇ ਇਲਾਹੀ ਭਾਵਨਾ ਨਹੀਂ ਹੋ ਸਕਦੀ।

ਜਿਸ ਤਰ੍ਹਾਂ 'ਚਾਨਣ' ਤੇ 'ਹਨੇਰ' ਇਕ-ਦੂਜੇ ਤੋਂ ਉਲਟ ਤੇ ਮੁਤਜਾਦ ਹਨ।

ਉਸੇ ਤਰ੍ਹਾਂ ਹਉਮੈ ਦਾ 'ਅਹਿਸਾਸ' ਤੇ ਇਲਾਹੀ 'ਸ਼ਰਧਾ-ਭਾਵਨੀ' ਇਕ-ਦੂਜੇ ਤੋਂ ਉਲਟ ਅਤੇ ਮੁਤਜ਼ਾਦ ਹਨ।

ਅਕਾਲ ਪੁਰਖ ਦੀ ਹਸਤੀ 'ਸੱਚ' ਅਤੇ ਅਟੱਲ ਹੈ।

ਹਉਮੈ ਦੀ ਕੋਈ ਹਸਤੀ ਨਹੀਂ ਹੈ, ਇਹ ਸਿਰਫ ਮਨ ਦਾ ਭਰਮ-ਭੁਲਾਵਾ ਹੈ।

ਦੂਜੇ ਲਫ਼ਜ਼ਾਂ ਵਿਚ ਅਗਿਆਨਤਾ ਰੂਪੀ 'ਮਾਇਆ' ਨੇ ਸਾਡੇ ਜੀਵ ਨੂੰ ਜਨਮਾਂ-ਜਨਮਾਂਤਰਾਂ ਤੋਂ ਹਉਮੈ ਦੀ ਅਫੀਮ ਦੇ ਨਸ਼ੇ ਵਿਚ 'ਸੁਆ' ਛਡਿਆ ਹੈ।

ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥ (ਪੰਨਾ-920)

ਜੇ ਕੋਈ ਸਾਡੇ ਨਾਲ 'ਧੋਖਾ' ਅਤੇ ਛਲ-ਫਰੇਬ ਕਰਦਾ ਹੈ ਤਾਂ ਅਸੀਂ ਇਸ 'ਧੋਖੇ' ਦੀ ਬਾਬਤ ਬਹੁਤ ਸ਼ਿਕਾਇਤ, 'ਵਾ-ਵੇਲਾ' ਅਤੇ 'ਰੋਸ' ਪ੍ਰਗਟ ਕਰਦੇ ਹਾਂ। ਪਰ ਅਚੰਭੇ ਦੀ ਗੱਲ ਇਹ ਹੈ ਕਿ 'ਹਉਮੈ' ਰੂਪੀ ਅਫੀਮ ਦੇ 'ਅਮਲ' ਵਿਚ, ਅਗਿਆਨਤਾ ਰੂਪੀ ਮਾਇਆ ਨੇ ਸਾਡੇ 'ਜੀਵ' ਨਾਲ ਸਭ ਤੋਂ ਵੱਡਾ ਅਤੇ ਦੀਰਘ 'ਧੋਖਾ' (greatest mental fraud) ਕੀਤਾ ਹੋਇਆ ਹੈ।

ਹੈਰਾਨੀ ਵਾਲੀ ਗੱਲ ਤਾਂ ਇਹ ਹੈ ਕਿ ਸਾਨੂੰ ਐਡੇ ਵੱਡੇ 'ਨਿਜੀ ਧੋਖੇ' ਦਾ—

ਪਤਾ ਹੀ ਨਹੀਂ

ਅਹਿਸਾਸ ਹੀ ਨਹੀਂ

ਗਿਆਨ ਹੀ ਨਹੀਂ

ਵਾ-ਵੇਲਾ ਹੀ ਨਹੀਂ

ਸ਼ਿਕਾਇਤ ਹੀ ਨਹੀਂ

ਰੋਸ ਹੀ ਨਹੀਂ

ਅਤੇ ਇਸ ਸਦੀਵੀ ਮਾਇਆ ਦੀ 'ਨੀਂਦਰ' ਜਾਂ 'ਪੀਨਕ' ਤੋਂ ਜਾਗਣ ਜਾਂ ਇਸ ਵੱਡੇ ਧੋਖੇ ਤੋਂ ਬਚਣ ਲਈ ਸਾਨੂੰ—

ਖਿਆਲ ਹੀ ਨਹੀਂ

ਲਾਲਸਾ ਹੀ ਨਹੀਂ

ਲੋੜ ਹੀ ਨਹੀਂ ਭਾਸਦੀ

ਉੱਦਮ ਹੀ ਨਹੀਂ

ਨਿਸਚਾ ਹੀ ਨਹੀਂ!!!

ਕੋਈ ਭੀ 'ਜੀਵ' ਇਹ ਮੰਨਣ ਨੂੰ ਹਰਗਿਜ਼ ਤਿਆਰ ਨਹੀਂ ਕਿ ਉਸ ਵਿਚ 'ਹਉਮੈ' ਹੈ। ਹਾਲਾਂਕਿ ਉਹ ਦਿਨ-ਰਾਤ ਅਤੇ ਨਿਮਖ-ਨਿਮਖ ਹਉਮੈ ਵਿਚ ਹੀ ਵਰਤਦਾ ਅਤੇ ਵਿਚਰਦਾ ਹੈ ਅਤੇ 'ਮੈਂ-ਮੇਰੀ' ਹੀ ਉਸ ਦਾ 'ਬੋਲ-ਬਾਲਾ' ਹੈ।

ਜੀਵ ਦਾ ਇਹ ਕਹਿਣਾ ਕਿ 'ਮੇਰੇ ਅੰਦਰ ਹਉਮੈ ਨਹੀਂ ਹੈ', ਇਸ ਗੱਲ ਦਾ ਪੱਕਾ ਸਬੂਤ ਹੈ ਕਿ ਉਸ ਦੇ ਅੰਦਰ ਹਉਮੈ ਇਤਨੀ ਰੱਚ-ਮਿੱਚ ਗਈ ਹੈ ਕਿ ਉਹ ਖੁਦ ਹੀ ਹਉਮੈ ਦਾ 'ਸਰੂਪ' ਹੋ ਚੁਕਾ ਹੈ। ਇਸੇ ਲਈ ਉਸ ਨੂੰ ਹਉਮੈ ਦਾ ਅਹਿਸਾਸ ਹੀ ਨਹੀਂ ਰਿਹਾ ਅਤੇ ਉਹ ਹਉਮੈ ਦੀ ਹੋਂਦ ਤੋਂ ਬਿਲਕੁਲ ਨਾਵਾਕਿਫ਼ ਯਾ ਅਗਿਆਨਤਾ ਦੀ ਢੀਠਤਾਈ ਵਿਚ ਵਰਤਦਾ ਹੈ ਤੇ ਦੂਜੇ-ਭਾਉ ਦੇ ਭਰਮ-ਗੜ੍ਹ ਵਿਚ ਹੀ ਗਲਤਾਨ ਰਹਿੰਦਾ ਹੈ।

ਜਿਸ ਇਨਸਾਨ ਨੂੰ 'ਤਪਦਿਕ' ਵਰਗੀ ਮੋਹਲਿਕ ਬੀਮਾਰੀ ਚਿਮੜੀ ਹੋਵੇ, ਪਰ ਉਸ ਨੂੰ ਆਪਣੀ ਬਿਮਾਰੀ ਦਾ ਪਤਾ ਹੀ ਨਾ ਹੋਵੇ ਤਾਂ ਉਸ ਨੂੰ ਆਪਣੀ ਮੋਹਲਿਕ ਬੀਮਾਰੀ ਦੇ ਇਲਾਜ ਦੀ ਭੀ ਲੋੜ ਨਹੀਂ ਭਾਸਦੀ।

ਐਨ ਇਸੇ ਤਰ੍ਹਾਂ ਹਉਮੈ ਵੇੜ੍ਹੇ ਜੀਵਾਂ ਦੀ ਹਾਲਤ ਹੁੰਦੀ ਹੈ। ਉਹਨਾਂ ਨੂੰ ਆਪਣੇ ਇਸ ਮੌਹਲਿਕ ਗੁੱਝੇ ਦੀਰਘ ਰੋਗ ਦਾ ਪਤਾ ਹੀ ਨਹੀਂ, ਅਹਿਸਾਸ ਹੀ ਨਹੀਂ — ਭਾਵੇਂ ਇਸ 'ਹਉਮੈ ਦੀਰਘ ਰੋਗ' ਦੀ ਵਜਾਹ ਨਾਲ ਉਹ ਆਪੂੰ ਸਹੇੜਿਆ ਨਰਕ-ਮਈ ਜੀਵਨ ਭੋਗਦੇ ਹਨ ਅਤੇ ਇਸੇ ਵਿਚ ਹੀ ਸੰਤੁਸ਼ਟ ਰਹਿੰਦੇ ਹਨ।

ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥
ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥ (ਪੰਨਾ-710)

ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਹਰੇ ਚਰਨ ਬਿਸਾਰੇ ॥
ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥ (ਪੰਨਾ-857)

ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥ (ਪੰ.-921)

ਜੇ ਪਾਤਸ਼ਾਹ ਦਾ ਸ਼ਹਿਜ਼ਾਦਾ (Prince) ਗੁਵਾਚ ਜਾਵੇ, ਤੇ ਕਿਸੇ ਮਾਛੀ ਦੇ ਹੱਥ ਆ ਜਾਵੇ ਤਾਂ ਉਹ ਮਾਛੀ ਉਸ ਨੂੰ ਆਪਣੇ ਕੰਮ ਲਾ ਛੱਡਦਾ ਹੈ ਅਤੇ ਸ਼ਹਿਜ਼ਾਦੇ ਨੂੰ 'ਧੋਖੇ' ਵਿਚ ਆਪਣੀ ਕੈਦ (bonded slavery) ਵਿਚ ਰਖ ਕੇ ਆਪਣੇ ਕਾਜ ਸਵਾਰਦਾ ਹੈ। ਇਸ ਤਰ੍ਹਾਂ ਸ਼ਹਿਜ਼ਾਦੇ ਨੂੰ ਉਸ ਦੀ 'ਸ਼ਾਹੀ ਵਿਰਾਸਤ' ਤੋਂ ਵਾਂਝਿਆ ਰਖਦਾ ਹੈ। ਇਸ ਤਰ੍ਹਾਂ ਸ਼ਹਿਜ਼ਾਦੇ ਨਾਲ ਵੱਡਾ ਅਤੇ ਦੀਰਘ ਧੋਖਾ ਹੁੰਦਾ ਹੈ।

ਭਾਵੇਂ ਗੁਰਬਾਣੀ ਪੁਕਾਰ-ਪੁਕਾਰ ਕੇ ਸਾਡੀ 'ਸ਼ਾਹੀ ਵਿਰਾਸਤ' ਦਾ ਐਲਾਨ ਕਰੀ ਜਾਂਦੀ ਹੈ, ਕਿ "ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥" ਪਰ ਹਉਮੈ ਦੇ 'ਨਸ਼ੇ' ਦੀ 'ਪੀਨਕ' ਵਿਚ 'ਕਿਛੁ ਨ ਬੁਝੈ ਕਿਛੁ ਨ ਸੁਝੈ' ਵਾਲੀ ਸਾਡੀ ਦੁਰਗਤੀ ਹੋ ਰਹੀ ਹੈ ਅਤੇ ਅਸੀਂ 'ਪਲਚਿ ਪਲਚਿ ਸਗਲੀ ਮੁਈ ਝੂਠੇ ਧੰਧੈ ਮੋਹੁ' ਅਨੁਸਾਰ ਫਸ ਕੇ ਦੁਖੀ ਹੁੰਦੇ ਰਹਿੰਦੇ ਹਾਂ ਅਤੇ ਆਪਣਾ ਅਮੋਲਕ ਜੀਵਨ ਅਜਾਈਂ ਗਵਾ ਰਹੇ ਹਾਂ।

ਉਪਰਲੀ ਵਿਚਾਰ ਵਿਚ ਲਫ਼ਜ਼ — 'ਮਾਇਆ', 'ਚਾਨਣ', 'ਹਨੇਰ', 'ਭਰਮ- ਭੁਲਾਵਾ' ਹਉਮੈ, 'ਅੰਧ ਗੁਬਾਰ' ਆਦਿ ਵਰਤੇ ਗਏ ਹਨ। ਇਹ ਕੋਈ ਅਡਰੀਆਂ ਹਸਤੀਆਂ ਨਹੀਂ ਹਨ। ਇਹ ਤਾਂ 'ਮਨ' ਦੇ ਅਨੇਕ ਭਾਂਤ ਦੇ —

ਰੰਗ

ਤਰੰਗ

ਖਿਆਲ

ਭਾਵਨਾ

ਵਲਵਲੇ

ਹੀ ਹਨ।

ਪਿਛੇ ਦਸਿਆ ਜਾ ਚੁਕਿਆ ਹੈ ਸ੍ਰਿਸ਼ਟੀ ਅੰਦਰ ਜੀਵਨ-ਰੌਂ ਇਲਾਹੀ 'ਜੋਤ' ਰਵਿ ਰਹੀ ਭਰਪੂਰ ਹੈ। ਇਹ 'ਜੋਤ' ਤਾਂ ਇਕੋ ਹੈ ਅਤੇ ਨਿਰਮਲ ਹੈ। ਪਰ ਜਦ ਇਸ ਜੋਤ ਦਾ ਸਾਡੇ ਮਨ ਰਾਹੀਂ ਬਾਹਰ ਮੁਖੀ ਪ੍ਰਕਾਸ਼ ਹੁੰਦਾ ਹੈ ਤਾਂ ਸਾਡੇ ਮਨ ਦੇ ਅਨੇਕਾਂ —

ਖਿਆਲਾਂ

ਵਲਵਲਿਆਂ

ਭਾਵਨਾਵਾਂ

ਨਿਸਚਿਆਂ

ਦੇ ਭਾਂਤ-ਭਾਂਤ ਰੰਗਾਂ-ਤਰੰਗਾਂ ਅਨੁਸਾਰ 'ਜੋਤ' ਦੀ ਰੋਸ਼ਨੀ ਪ੍ਰਗਟ ਹੁੰਦੀ ਹੈ।

ਉਦਾਹਰਣ ਦੇ ਤੌਰ ਤੇ ਬਿਜਲੀ ਦਾ 'ਕਰੰਟ' ਤਾਂ ਇਕ ਹੁੰਦਾ ਹੈ, ਪਰ ਅਨੇਕਾਂ ਸ਼ਕਲਾਂ ਅਤੇ ਰੰਗਾਂ ਵਾਲੇ 'ਬਲਬਾਂ' ਅਨੁਸਾਰ ਰੰਗੀਨ ਰੋਸ਼ਨੀ ਹੁੰਦੀ ਹੈ।

ਗੁਰਬਾਣੀ ਵਿਚ ਮਨ ਦੇ ਅਨੇਕਾਂ ਤਰੰਗਾਂ ਨੂੰ ਇਉਂ ਦਰਸਾਇਆ ਹੈ —

ਇਹੁ ਮਨੂਆ ਖਿਨੁ ਨ ਟਿਕੈ ਬਹੁਰੰਗੀ
ਦਹ ਦਹ ਦਿਸਿ ਚਲਿ ਚਲਿ ਹਾਢੇ ॥
ਗੁਰੁ ਪੂਰਾ ਪਾਇਆ ਵਡਭਾਗੀ ਹਰਿ ਮੰਤ੍ਰੁ ਦੀਆ ਮਨੁ ਠਾਢੇ ॥ (ਪੰਨਾ-171)

ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਹਿ ॥
ਮਾਇਆ ਮੋਹਣੀ ਮੋਹਿਆ ਫਿਰਿ ਫਿਰਿ ਜੂਨੀ ਭਵਾਹਿ ॥
ਗਾਰਬਿ ਲਾਗਾ ਜਾਹਿ ਮੁਗਧ ਮਨ ਅੰਤਿ ਗਇਆ ਪਛੁਤਾਵਹੇ ॥

ਅਹੰਕਾਰੁ ਤਿਸਨਾ ਰੋਗੁ ਲਗਾ ਬਿਰਥਾ ਜਨਮੁ ਗਵਾਵਹੇ ॥ (ਪੰਨਾ-441)

ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥
ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ ॥ (ਪੰਨਾ-558)

ਮਾਈ ਮਨੁ ਮੇਰੋ ਬਸਿ ਨਾਹਿ ॥
ਨਿਸ ਬਾਸੁਰ ਬਿਖਿਆਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ ॥
ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ ॥
ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ ॥ (ਪੰਨਾ-632)

ਮਨ ਕੇ ਅਧਿਕ ਤਰੰਗ ਕਿਉ ਦਰਿ ਸਾਹਿਬ ਛੁਟੀਐ ॥ (ਪੰਨਾ-1088)

(ਚਲਦਾ.......)



# ਹਉਮੈ
## ਭਾਗ–2

ਜਿਸ ਤਰ੍ਹਾਂ ਸਰੀਰ ਦਾ ਵੱਡਾ ਤੇ ਦੀਰਘ ਰੋਗ ਤਪਦਿਕ (Tuberculous) ਹੈ ਅਤੇ ਇਸ 'ਤਪਦਿਕ' ਤੋਂ ਹੋਰ ਅਨੇਕਾਂ ਰੋਗ ਉਤਪੰਨ ਹੁੰਦੇ ਹਨ, ਉਸੇ ਤਰ੍ਹਾਂ 'ਹਉਮੈ' ਹੀ ਸਭ ਤੋਂ—

ਮੁੱਢਲਾ
ਵੱਡਾ
ਅਸਾਧ
ਦੀਰਘ

ਮਾਨਸਿਕ ਰੋਗ ਹੈ।

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥ (ਪੰਨਾ–466)

'ਹਉਮੈ' ਦੇ ਭਰਮ–ਭੁਲਾਵੇ ਤੋਂ ਹੀ—

ਅਕਾਲ ਪੁਰਖ ਵਿਸਰ ਜਾਂਦਾ ਹੈ।

ਉਸ ਦੀ ਨਿੱਘੀ ਅਤੇ ਸੁਖਦਾਈ 'ਗੋਦ' ਵਿਚੋਂ ਨਿਕਲ ਜਾਈਦਾ ਹੈ।

ਨਾਮ ਦੇ ਪ੍ਰਕਾਸ਼ ਤੋਂ ਵਾਂਝੇ ਰਹਿੰਦੇ ਹਾਂ।

'ਹੁਕਮ' ਤੋਂ ਬੇਮੁਖ ਤੇ ਬੇਸੁਰੇ ਹੋ ਜਾਂਦੇ ਹਾਂ।

ਅਗਿਆਨਤਾ ਦੇ ਅੰਧ ਗੁਬਾਰ ਵਿਚ ਜੀਵਨ ਬਤੀਤ ਕਰਦੇ ਹਾਂ।

ਤ੍ਰੈ–ਗੁਣਾਂ ਵਿਚ ਵਾਸਾ ਹੋ ਜਾਂਦਾ ਹੈ।

'ਦੂਜਾ–ਭਾਉ' ਉਪਜਦਾ ਹੈ।

ਮੈਂ–ਮੇਰੀ ਵਿਚ ਵਿਚਰਦੇ ਹਾਂ।

ਪੰਜਾਂ ਦੀ ਹਠੀਲੀ ਫੌਜ ਦੇ ਗੁਲਾਮ ਹੋ ਜਾਂਦੇ ਹਾਂ।

ਪੰਜਾਂ ਦੀ ਰੰਗਣ ਵਿਚ ਕਰਮ ਕਰਦੇ ਤੇ ਦੁਖ–ਸੁਖ ਭੋਗਦੇ ਹਾਂ।

ਅਨੇਕਾਂ ਮਾਨਸਿਕ ਰੋਗ, ਈਰਖਾ, ਦਵੈਤ, ਨਫ਼ਰਤ, ਵੈਰ, ਵਿਰੋਧ, ਰੋਸੇ–ਗਿਲੇ,

ਲੜਾਈਆਂ ਸਹੇੜ ਲੈਂਦੇ ਹਾਂ।

ਬੇਅੰਤ ਸਰੀਰਕ ਰੋਗ ਭੋਗਦੇ ਹਾਂ।

ਕਰਮ-ਬੱਧ ਹੋ ਕੇ ਜਮਾਂ ਦੇ ਵਸ ਪੈਂਦੇ ਹਾਂ।

ਆਵਾਗਵਨ ਦੇ ਚੱਕਰ ਵਿਚ ਖੁਆਰ ਹੁੰਦੇ ਹਾਂ।

ਗੁਰਬਾਣੀ ਵਿਚ 'ਹਉਮੈ' ਦੇ 'ਦੀਰਘ ਰੋਗ' ਦਾ ਇਲਾਜ ਇਉਂ ਦਰਸਾਇਆ ਗਿਆ ਹੈ—

ਸਾਧ ਕੈ ਸੰਗਿ ਮਿਟੈ ਅਭਿਮਾਨੁ ॥
ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ ॥ (ਪੰਨਾ-271)

ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥
ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ ॥ (ਪੰਨਾ-301)

ਸਬਦੇ ਹਉਮੈ ਮਾਰੀਐ ਸਚੈ ਮਹਲਿ ਸੁਖੁ ਪਾਇ ॥ (ਪੰਨਾ-429)

ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਇ ॥ (ਪੰਨਾ-468)

ਨਿਰਮਲ ਨਾਮਿ ਹਉਮੈ ਮਲੁ ਧੋਇ ॥
ਸਾਚੀ ਭਗਤਿ ਸਦਾ ਸੁਖੁ ਹੋਇ ॥ (ਪੰਨਾ-664)

ਨਾਨਕ ਗੁਰਮੁਖਿ ਮਿਲਿ ਰਹੈ ਹਉਮੈ ਸਬਦਿ ਜਲਾਇ ॥ (ਪੰਨਾ-653)

ਗੁਨ ਗਾਵਤ ਤੇਰੀ ਉਤਰਸਿ ਮੈਲੁ ॥
ਬਿਨਸਿ ਜਾਇ ਹਉਮੈ ਬਿਖੁ ਫੈਲੁ ॥ (ਪੰਨਾ-289)

ਗਰੁੜੁ ਸਬਦੁ ਮੁਖਿ ਪਾਇਆ ਹਉਮੈ ਬਿਖੁ ਹਰਿ ਮਾਰੀ ॥ (ਪੰਨਾ-1260)

ਗੁਰ ਕੀ ਸੇਵਾ ਸਬਦੁ ਵੀਚਾਰੁ ॥
ਹਉਮੈ ਮਾਰੇ ਕਰਣੀ ਸਾਰੁ ॥ (ਪੰਨਾ-223)

ਸਤਿਗੁਰੁ ਅਪਣਾ ਸਦਹੀ ਸੇਵਹਿ ਹਉਮੈ ਵਿਚਹੁ ਜਾਈ ਹੇ ॥ (ਪੰਨਾ-1044)

ਗੁਰਬਾਣੀ ਦੀਆਂ ਉਪਰਲੀਆਂ ਪੰਗਤੀਆਂ ਅਨੁਸਾਰ—

ਸਾਧ ਸੰਗਤ
ਨਾਮ ਅਉਖਧ
ਹਰਿ ਜਸ
ਸਿਮਰਨ
ਗੁਰਪ੍ਰਸਾਦਿ

ਸੇਵਾ

ਦੁਆਰਾ ਸਿਰਫ 'ਹਉਮੈ ਰੋਗ' ਦਾ ਇਲਾਜ ਹੀ ਨਹੀਂ ਹੁੰਦਾ, ਬਲਕਿ ਜੀਵ ਦੇ ਤਨ, ਮਨ, ਅੰਤਿਸ਼ਕਰਨ ਦੇ—

ਸਭੇ
ਸਰਬ
ਸਗਲ
ਅਸਾਧ
ਦੀਰਘ
ਪੂਰਬ ਕਰਮਾਂ ਦੇ

ਤਮਾਮ ਰੋਗਾਂ ਦਾ ਭੀ ਨਾਸ਼ ਹੋ ਜਾਂਦਾ ਹੈ।

ਹਉਮੈ ਦੇ ਦੀਰਘ ਰੋਗ ਦੇ ਮੁੱਢਲੇ ਕਾਰਣ (causes) ਇਹ ਹੁੰਦੇ ਹਨ—

1. ਪਰਮੇਸ਼ਰ ਨੂੰ ਭੁਲਣਾ
2. ਮਾਇਆ ਦਾ 'ਭਰਮ-ਭੁਲਾਵਾ'
3. ਨੀਵੀਂ 'ਮਾਇਕੀ ਕੁਸੰਗਤ'
4. ਪੁੱਠਾ ਮਾਇਕੀ ਜੀਵਨ ਚਰਖਾ ਫੇਰਨਾ
5. ਮੈਂ-ਮੇਰੀ ਦਾ ਅਟੁੱਟ ਅਭਿਆਸ।

ਇਸ ਅਸਾਧ ਰੋਗ ਦੀ ਜਾਂਚ-ਪੜਤਾਲ (diagnosis) ਇਉਂ ਕੀਤੀ ਜਾ ਸਕਦੀ ਹੈ—

ਮਨ ਦੇ ਅਨੇਕਾਂ ਭਾਂਤ-ਭਾਂਤ ਦੇ ਮਾਇਕੀ ਨੀਵੇਂ—

ਤਰੰਗਾਂ
ਖਿਆਲਾਂ
ਭਾਵਨਾਵਾਂ
ਵਲਵਲਿਆਂ
ਜੋਸ਼
ਨਿਸਚਿਆਂ

ਦੇ ਸਮੁੱਚੇ ਅਸਰਾਂ ਦੀ—

ਰੰਗਤ
ਝਲਕ
ਸੁਗੰਧੀ

ਹਵਾੜ
ਸਿੱਟਿਆਂ
ਕਰਮਾਂ

ਦੇ ਪ੍ਰਗਟਾਵੇ ਤੋਂ ਹੀ 'ਹਉਮੈ' ਦੇ ਦੀਰਘ ਰੋਗ ਦੀ ਜਾਂਚ-ਪੜਤਾਲ (diagnosis or analysis) ਅਥਵਾ ਸੋਝੀ ਹੋ ਸਕਦੀ ਹੈ।

ਇਹ ਹਉਮੈ ਦਾ 'ਤੱਤ' ਸਾਡੇ ਅੰਤ੍-ਆਤਮੇ ਤਾਣੇ-ਪੇਟੇ ਵਿਚ ਧੱਸ-ਵੱਸ-ਰਸ ਕੇ ਰਚਿਆ-ਮਿਚਿਆ ਹੋਇਆ ਹੈ ਅਤੇ ਸਾਡੇ ਜੀਵਨ ਦੇ ਹਰ ਪੱਖ ਵਿਚ 'ਓਤ-ਪੋਤ' ਰਵਿ-ਰਹਿਆ-ਭਰਪੂਰ ਹੈ।

ਸੱਚ ਤਾਂ ਇਹ ਹੈ ਕਿ ਅਸੀਂ ਆਪ ਹੀ 'ਹਉਮੈ' ਦਾ 'ਸਰੂਪ' ਜਾਂ 'ਬੁੱਤ' ਬਣ ਚੁੱਕੇ ਹਾਂ।

ਜੇਕਰ 'ਹਨੇਰਾ' ਆਪਣੇ ਆਪ, ਆਪਣੇ ਹਨੇਰੇ ਨੂੰ ਦੂਰ ਨਹੀਂ ਕਰ ਸਕਦਾ ਤਾਂ ਅਸੀਂ ਆਪਣੀਆਂ ਕਿਸੇ ਸਿਆਣਪਾਂ ਜਾਂ ਉਕਤੀਆਂ-ਜੁਗਤੀਆਂ ਨਾਲ ਆਪਣੀ ਹਉਮੈ ਨੂੰ, 'ਸਰੀਰ ਤੋਂ ਕਮੀਜ਼ ਉਤਾਰਨ' ਵਾਂਗ ਸੁਖੈਨ ਹੀ 'ਗਲੋਂ' ਨਹੀਂ ਲਾਹ ਸਕਦੇ। ਕਿਉਂਕਿ ਸਾਡੀਆਂ ਸਿਆਣਪਾਂ, ਉਕਤੀਆਂ-ਜੁਗਤੀਆਂ ਤੇ ਉੱਦਮ ਵਿਚ ਭੀ ਹਉਮੈ ਦੀ ਹੀ ਅੰਸ਼ ਹੋਵੇਗੀ ।

ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥
ਤਬ ਇਸ ਕਉ ਸੁਖੁ ਨਾਹੀ ਕੋਇ ॥
ਜਬ ਇਹ ਜਾਨੈ ਮੈ ਕਿਛੁ ਕਰਤਾ ॥
ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥ (ਪੰਨਾ-278)

ਸਾਰਿਆਂ ਮਾਨਸਿਕ ਰੋਗਾਂ ਦਾ ਮੁੱਢਲਾ ਕਾਰਣ 'ਪਰਮੇਸ਼ਰ ਨੂੰ ਭੁਲਣਾ' ਜਾਂ ਬੇਮੁਖ ਹੋਣਾ ਹੀ ਹੈ—

ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥
ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥ (ਪੰਨਾ-135)

ਭੂਲਿਓ ਮਨੁ ਮਾਇਆ ਉਰਝਾਇਓ ॥
ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥ (ਪੰਨਾ-702)

ਹਉਮੈ ਕਰਤਿਆ ਨਹ ਸੁਖੁ ਹੋਇ ॥
ਮਨਮਤਿ ਝੂਠੀ ਸਚਾ ਸੋਇ ॥
ਸਗਲ ਬਿਗੂਤੇ ਭਾਵੈ ਦੋਇ ॥
ਸੋ ਕਮਾਵੈ ਧੁਰਿ ਲਿਖਿਆ ਹੋਇ ॥ (ਪੰਨਾ-222)

ਮਨ ਕਹਾ ਬਿਸਾਰਿਓ ਰਾਮ ਨਾਮੁ ॥

ਤਨ ਬਿਨਸੈ ਜਮ ਸਿਉ ਪਰੈ ਕਾਮੁ ॥ (ਪੰਨਾ-1186)

ਇਹ ਹਉਮੈ ਦਾ ਰੋਗ ਸਿਰਫ਼ ਆਮ ਜਨਤਾ ਨੂੰ ਹੀ ਨਹੀਂ ਲਗਾ ਹੋਇਆ, ਬਲਕਿ ਧਾਰਮਿਕ ਅਤੇ ਅਜੋਕੀਆਂ ਆਤਮਿਕ ਸ਼੍ਰੇਣੀਆਂ ਨੂੰ ਭੀ ਡਾਢਾ ਚਿਮੜਿਆ ਹੋਇਆ ਹੈ।

ਫ਼ਰਕ ਇਹ ਹੈ ਕਿ ਆਮ ਜਨਤਾ ਤਾਂ ਮੋਟੀ-ਠੁੱਲੀ 'ਹਉਮੈ' ਅਤੇ ਮਾਇਆ ਦੀ ਸ਼ਿਕਾਰ ਹੈ, ਪਰ ਧਾਰਮਿਕ ਸ਼੍ਰੇਣੀਆਂ ਦੀ ਹਉਮੈ 'ਸੂਖਮ' ਹੁੰਦੀ ਹੈ।

ਲੋਹੇ ਦੇ ਠੁੱਲੇ ਜੰਜੀਰ ਤੋੜਨੇ ਤਾਂ ਸੌਖੇ ਹਨ, ਪਰ ਦਿਮਾਗੀ ਸਿਆਣਪਾਂ, ਉਕਤੀਆਂ-ਜੁਗਤੀਆਂ ਅਤੇ ਫਿਲਾਸਫ਼ੀਆਂ ਦੇ ਸੂਖਮ ਰੇਸ਼ਮ ਦੇ ਫੰਧਿਆਂ ਤੋਂ ਛੁੱਟਣਾ ਅਤਿ ਕਠਿਨ ਹੈ।

ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥ (ਪੰਨਾ-974)

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥..... (ਪੰ.-641)

ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥ (ਪੰ.-642)

ਅਸੀਂ ਜਨਮਾਂ-ਜਨਮਾਂਤਰਾਂ ਤੋਂ 'ਮੈਂ-ਮੇਰੀ' ਦਾ ਅਟੁਟ ਅਭਿਆਸ ਕਰਦੇ ਆਏ ਹਾਂ। ਜਿਸ ਕਾਰਣ ਹਉਮੈ ਦਾ ਭੂਤ ਸਾਡੇ ਸਿਰ ਚੜ੍ਹਿਆ ਹੋਇਆ ਹੈ, ਜਿਸ ਨੇ ਆਪਣੀ 'ਹਠੀਲੀ ਫੌਜ' ਦੁਆਰਾ ਸਾਨੂੰ 'ਜਕੜ-ਬੰਧ' ਕੀਤਾ ਹੋਇਆ ਹੈ ਅਤੇ ਮਾਇਕੀ ਭਰਮ-ਭੁਲਾਵੇ ਵਿਚ ਆਪਣੀ ਮਰਜ਼ੀ ਨਾਲ—

ਭਟਕਾਉਂਦਾ
ਝਗੜਾਉਂਦਾ
ਨਚਾਉਂਦਾ
ਮਾਰਦਾ
ਕੁਟਦਾ
ਸਜ਼ਾ ਦਿੰਦਾ
ਜਮਾਂ ਦੇ ਵਸ ਪਾਉਂਦਾ ਹੈ।

ਇਸ ਤਰ੍ਹਾਂ ਹਉਮੈ ਦੇ 'ਭਰਮ-ਭੁਲਾਵੇ' ਨੇ ਸਾਡੇ ਜੀਵਨ ਨੂੰ—

ਪਲਚਿ ਪਲਚਿ ਸਗਲੀ ਮੁਈ ਝੂਠੇ ਧੰਧੈ ਮੋਹੁ ॥ (ਪੰਨਾ-133)

ਐਸਾ ਤੈਂ ਜਗੁ ਭਰਮਿ ਲਾਇਆ ॥
ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥ (ਪੰਨਾ-92)

ਹੰਉਮੈ ਅੰਦਰਿ ਖੜਕੁ ਹੈ ਖੜਕੇ ਖੜਕਿ ਵਿਹਾਇ ॥
ਹੰਉਮੈ ਵਡਾ ਰੋਗੁ ਹੈ ਮਰਿ ਜੰਮੈ ਆਵੈ ਜਾਇ ॥ (ਪੰਨਾ-592)

ਬਿਨੁ ਬੂਝੇ ਸਭੁ ਦੁਖੁ ਦੁਖੁ ਕਮਾਵਣਾ ॥
ਹਉਮੈ ਆਵੈ ਜਾਇ ਭਰਮਿ ਭੁਲਾਵਣਾ ॥ (ਪੰਨਾ-752)

ਦਾਤਿ ਜੋਤਿ ਸਭ ਸੂਰਤਿ ਤੇਰੀ ॥
ਬਹੁਤੁ ਸਿਆਣਪ ਹਉਮੈ ਮੇਰੀ ॥
ਬਹੁ ਕਰਮ ਕਮਾਵਹਿ ਲੋਭਿ ਮੋਹਿ ਵਿਆਪੇ
ਹਉਮੈ ਕਦੇ ਨ ਚੂਕੈ ਫੇਰੀ ॥ (ਪੰਨਾ-1251)

ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥ (ਪੰਨਾ-1378)

ਅਨੁਸਾਰ ਬਣਾ ਛਡਿਆ ਹੈ।

ਜਦ ਸਾਡੀ ਹਉਮੈ ਦੀ 'ਹੰਗਤਾ' ਬਹੁਤੀ 'ਆਫਰ' ਜਾਂਦੀ ਹੈ, ਤਾਂ ਅਸੀਂ 'ਅਤਿ ਅੰਨ੍ਹੇ ਬੋਲੇ' ਹੋ ਕੇ ਨੀਵੇਂ ਤੇ ਗਲਤ ਕਰਮ ਕਰਦੇ ਹਾਂ। ਇਸ ਦੇ ਨਤੀਜੇ ਵਜੋਂ ਕਿਸੇ ਦੀਰਘ ਦੁਖ-ਕਲੇਸ਼ ਦੀ ਸ਼ਕਲ ਵਿਚ, ਸਾਡੀ ਹਉਮੈ ਨੂੰ ਸੱਟ (shock) ਵਜਦੀ ਹੈ ਅਤੇ ਅਸੀਂ ਅਣਜਾਣੇ ਹੀ 'ਹਾਏ-ਓ- ਰੱਬਾ' ਕਹਿ ਉਠਦੇ ਹਾਂ ਅਤੇ 'ਰੱਬ' ਅੱਗੇ ਨਿਮਾਣੇ ਬਣ ਕੇ ਅਰਦਾਸਾਂ ਅਤੇ ਜੋਦੜੀਆਂ ਕਰਦੇ ਹਾਂ। ਇਸ ਤਰ੍ਹਾਂ ਸਾਨੂੰ ਮਾਇਆ ਵਲੋਂ ਓਪਰਾ ਜਿਹਾ ਵੈਰਾਗ ਆਉਂਦਾ ਹੈ ਅਤੇ 'ਦੁਖ' ਸਾਡੇ ਹਉਮੈ ਵੇੜ੍ਹੇ ਮਨ ਦਾ 'ਦਾਰੂ' ਬਣਦਾ ਹੈ।

ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਇ ॥
ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ ॥ (ਪੰਨਾ-469)

ਇਸ ਤਰ੍ਹਾਂ "ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ" ਦਾ ਪ੍ਰਗਟਾਵਾ ਹੁੰਦਾ ਹੈ। ਪਰ ਜਦ ਦੁਖ 'ਟਲ' ਜਾਵੇ, ਤਾਂ ਸਮਾਂ ਪਾ ਕੇ ਅਸੀਂ 'ਰੱਬ' ਨੂੰ ਹੀ ਭੁਲ ਜਾਂਦੇ ਹਾਂ ਅਤੇ ਮੁੜ ਉਸੇ ਹਉਮੈ ਦੇ ਅੰਧ-ਗੁਬਾਰ ਦੇ ਖੂਹ ਵਿਚ ਡਿਗ ਪੈਂਦੇ ਹਾਂ।

ਇਸ ਹਾਲਤ ਵਿਚ ਜੇਕਰ ਅਸੀਂ ਬਾਣੀ ਨੂੰ ਪੜ੍ਹਦੇ-ਸੁਣਦੇ ਭੀ ਹਾਂ ਅਤੇ ਸਤਸੰਗ ਭੀ ਕਰਦੇ ਹਾਂ, ਤਾਂ ਉਸ ਦਾ ਅਸਰ 'ਥੰਧੇ ਭਾਂਡੇ ਵਾਂਗ', ਸਾਡੇ 'ਹਉਮੈ ਵੇੜ੍ਹੇ ਥੰਧੇ ਮਨ' ਦੇ 'ਉਪਰ ਦੀ' ਤਿਲਕ ਜਾਂਦਾ ਹੈ ਜਿਸ ਕਾਰਣ ਸਾਡੇ ਮਨ ਉਤੇ ਸ਼ੁਭ ਉਪਦੇਸ਼ਾਂ ਦਾ ਓਪਰਾ ਜਿਹਾ ਹੀ ਅਸਰ ਹੁੰਦਾ ਹੈ।

ਅਸਲ ਵਿਚ ਹਉਮੈ ਦਾ 'ਬੀਜ' ਸਾਡੇ ਮਨ ਦੇ 'ਅੰਧ-ਗੁਬਾਰ-ਹਨੇਰੇ' ਵਿਚ ਹੀ ਪੁੰਗਰਦਾ ਹੈ। ਇਸ ਲਈ ਹਉਮੈ ਦੇ 'ਰੋਗੀ' ਬੂਟੇ ਨੂੰ ਆਤਮਿਕ 'ਪਿਉਂਦ' ਹੀ ਚਾੜ੍ਹੀ ਜਾ ਸਕਦੀ ਹੈ, ਤਾਂ ਕਿ ਹਉਮੈ ਦੇ ਦੁਖਦਾਈ ਕੰਡਿਆਂ ਵਾਲੇ ਬੂਟੇ ਉਤੇ ਨੀਵੇਂ, ਮਾਇਕੀ, ਕੌੜੇ-ਕਸੈਲੇ, ਖੱਟੇ ਅਤੇ ਜ਼ਹਿਰੀਲੇ ਫਲਾਂ ਦੀ ਬਜਾਏ ਮਿੱਠੇ, ਰਸਦਾਇਕ, ਲਾਭਦਾਇਕ, 'ਪ੍ਰੀਤ-ਪ੍ਰੇਮ-ਰਸ-ਚਾਉ' ਦੇ ਉਤਮ ਦੈਵੀ ਫਲ ਲਗ ਸਕਣ।

'ਹਉਮੈ ਦੇ ਬੂਟੇ' ਨੂੰ ਆਤਮਿਕ 'ਪਿਉਂਦ ਚਾੜ੍ਹਨੀ' ਹੀ—

"ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸ ਮਾਹਿ"

ਹੈ, ਅਤੇ ਇਹ ਬਿਲਕੁਲ 'ਉਲਟ ਖੇਲ ਪ੍ਰਿਮ ਦੀ' ਹੈ।

ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥
ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥ (ਪੰਨਾ-651)

ਤਾਂ ਤੇ ਸਾਡੇ ਹਉਮੈ-ਵੇੜੇ ਮਨ ਨੂੰ—

ਪਿਉਂਦ ਚਾੜ੍ਹਨੀ
ਉਲਟੀ ਖੇਲ
ਮਤਿ ਬਦਲਣ
ਹਉਮੈ ਰੋਗ ਦਾ ਇਲਾਜ
ਜੀਵਤ ਮਰੈ

ਲਈ—

ਸਾਧ ਸੰਗਤ
ਗੁਰਬਾਣੀ ਵਿਚਾਰ
ਸਿਮਰਨ ਅਭਿਆਸ ਕਮਾਈ
ਗੁਰਪ੍ਰਸਾਦਿ

ਦੀ ਅਤਿ ਲੋੜ ਹੈ।

ਇਨ੍ਹਾਂ ਵਿਸ਼ਿਆਂ ਦੀ ਬਾਬਤ ਗੁਰਬਾਣੀ ਇਉਂ ਅਗਵਾਈ ਅਤੇ ਪ੍ਰੇਰਨਾ ਕਰਦੀ ਹੈ—

ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ ॥
ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ ॥
ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ ॥
ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ ॥
ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰ ਧਾਰਿ ॥ (ਪੰਨਾ-1247)

ਮਨ ਕਹ ਅਹੰਕਾਰਿ ਅਫਾਰਾ ॥
ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ ॥

ਜਿਨਿ ਕੀਆ ਤਿਸੁ ਸਿਮਰਿ ਪਰਾਨੀ ਜੀਉ ਪ੍ਰਾਨ ਜਿਨਿ ਧਾਰਾ ॥
ਤਿਸਹਿ ਤਿਆਗਿ ਅਵਰ ਲਪਟਾਵਹਿ ਮਰਿ ਜਨਮਹਿ ਮੁਗਧ ਗਵਾਰਾ ॥ (ਪੰ.-530)

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥
ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ ॥
ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥
ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ ॥
ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥
ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ॥
ਨਾਨਕ ਸਤਿਗੁਰਿ ਮਿਲਿਐ ਹਉਮੈ ਗਈ
ਤਾ ਸਚੁ ਵਸਿਆ ਮਨਿ ਆਇ ॥ (ਪੰਨਾ-560)

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥
ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥ (ਪੰਨਾ-466)

ਨਾਨਕ ਨਦਰਿ ਕਰੇ ਸੋ ਪਾਏ ॥
ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥ (ਪੰਨਾ-468)

ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥
ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥
ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥
ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ
ਤਉ ਦਇਆਰੁ ਬੀਠਲੋ ਪਾਇਓ ॥ (ਪੰਨਾ-624)

ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ (ਪੰਨਾ-1)

ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥ (ਪੰਨਾ-467)

ਅੰਤ ਵਿਚ ਇਹ ਗੱਲ ਸਪਸ਼ਟ ਕਰਨ ਦੀ ਲੋੜ ਹੈ ਕਿ 'ਹਉਮੈ' ਮਨ ਦੀ 'ਰੰਗਤ' ਜਾਂ 'ਭਾਵਨਾ' (consciousness) ਹੀ ਹੈ। ਹਉਮੈ ਦੇ ਮਾਰਨ ਜਾਂ 'ਨਾਸ਼' ਕਰਨ ਦਾ ਸਵਾਲ ਨਹੀਂ ਹੈ। 'ਹਉਮੈ' ਦੀ ਮੈਂ-ਮੇਰੀ ਦੀ 'ਭਾਵਨਾ', ਪਰਮੇਸ਼ਰ ਦੀ 'ਭੁਲ' ਜਾਂ 'ਅਣਹੋਂਦ' ਦਾ ਹੀ ਨਾਮ ਹੈ। ਜਿਸ ਤਰ੍ਹਾਂ ਕਿ 'ਚਾਨਣ' ਦੀ ਅਣਹੋਂਦ ਨੂੰ ਹੀ 'ਹਨੇਰਾ' ਕਿਹਾ ਜਾਂਦਾ ਹੈ।

ਇਨ੍ਹਾਂ ਵਿਚਾਰਾਂ ਤੋਂ ਸਪਸ਼ਟ ਹੈ ਕਿ —

— 'ਹਉਮੈ' ਦਾ ਖਿਆਲ ਪਰਮੇਸ਼ਰ ਦੀ 'ਭੁਲ' ਵਿਚੋਂ ਹੀ ਉਪਜਦਾ ਹੈ।

— ਪਰਮੇਸ਼ਰ ਦੀ ਯਾਦ ਜਾਂ ਸਿਮਰਨ ਦੁਆਰਾ ਹੀ ਹਉਮੈ ਦਾ 'ਅਭਾਵ' ਹੋ ਸਕਦਾ ਹੈ।

— ਹਉਮੈ ਦੀ 'ਮੈਂ-ਮੇਰੀ' ਦੀ ਭਾਵਨਾ ਨੂੰ ਬਦਲਣ ਦੀ ਲੋੜ ਹੈ।

— ਇਹ —

'ਉਲਟੀ ਹੋਵੈ ਮਤਿ ਬਦਲਾਹੁ'

'ਬੁਧ ਬਦਲੀ ਸਿਧ ਪਾਈ'

'ਉਲਟੀ ਖੇਲ ਪ੍ਰਿਮ' ਦੀ ਹੈ।

— 'ਹਉਮੈ' ਦੀ ਦੁਖਦਾਈ ਗੁਲਾਮੀ ਤੋਂ ਛੁਟ ਕੇ —

ਪਰਮੇਸ਼ਰ ਦੀ ਮਿਠੀ 'ਪ੍ਰੇਮ-ਬੰਧਨਾ' ਹੈ।

ਉਪਰਲੀਆਂ ਵਿਚਾਰਾਂ ਦੁਆਰਾ ਦਸਿਆ ਜਾ ਚੁਕਿਆ ਹੈ ਕਿ 'ਮਤਿ ਬਦਲਣ' ਜਾਂ ਪਿਉਂਦ ਚਾੜ੍ਹਨ ਦੀ ਉਲਟੀ ਖੇਲ (transformation of consciousness) ਲਈ —

1. ਉੱਚੀ-ਸੁੱਚੀ, ਜੀਉਂਦੀ-ਜਾਗਦੀ 'ਸਾਧ ਸੰਗਤ'
2. ਅਟੁੱਟ ਨਾਮ-ਸਿਮਰਨ ਅਭਿਆਸ ਕਮਾਈ
3. 'ਗੁਰਪ੍ਰਸਾਦਿ' ਦੀ ਲੋੜ ਹੈ।

ਗੁਰਬਾਣੀ ਅਨੁਸਾਰ 'ਸਾਧ ਸੰਗਤ' ਦੀ 'ਪਿਉਂਦ' ਦੁਆਰਾ ਸਾਡੇ ਮਨ ਦਾ 'ਰੁਖ' ਉਲਟ ਕੇ 'ਆਤਮ-ਪ੍ਰਾਇਣ' (Divine consciousness) ਹੋ ਜਾਂਦਾ ਹੈ ਅਤੇ ਸਾਡਾ ਮਨ, ਤਨ, ਚਿਤ, ਬੁੱਧੀ ਅਤੇ ਅੰਤਿਸ਼ਕਰਨ ਸਹਿਜੇ-ਸਹਿਜੇ ਬਦਲਦੇ ਹੋਏ ਸਾਨੂੰ 'ਮਨਮੁਖ' ਤੋਂ 'ਗੁਰਮੁਖ' ਬਣਾ ਦਿੰਦੇ ਹਨ।

ਪਰ, ਇਹ 'ਉਲਟੀ ਖੇਲ ਪ੍ਰਿਮ' ਕੀ, 'ਛੂਹ-ਮੰਤਰ' ਨਾਲ ਪ੍ਰਾਪਤ ਨਹੀਂ ਹੋ ਸਕਦੀ।

ਇਸ ਭਿਆਨਕ —

ਹਉਮੈ

ਘੁਮੰਡ

ਇੱਜ਼ਤ

ਮਾਣ

ਗਰਬ

ਦਿਖਾਵਾ

ਗੁਮਾਨ

ਰੂਪੀ 'ਦੀਰਘ ਰੋਗ' ਨੂੰ ਦੂਰ ਕਰਨ ਦਾ—

ਖਿਆਲ
ਉੱਦਮ
ਪ੍ਰੇਰਨਾ
ਚਿੰਤਾ

ਉਦੋਂ ਹੀ ਪੈਦਾ ਹੁੰਦੀ ਹੈ, ਜਦੋਂ ਜਗਿਆਸੂ ਨੂੰ 'ਪ੍ਰੇਮ ਛੋਹ' ਮਿਲਣ ਤੇ, ਉਸਦੇ ਰਸ ਵਿਚ 'ਹਉਮੈ' ਕਾਰਨ ਵਿਘਨ ਪੈਂਦਾ ਹੈ, ਕਿਉਂਕਿ ਰਸੀਏ ਲਈ ਇਹ ਰੁਕਾਵਟ ਅਥਵਾ ਵਿਘਨ 'ਮੌਤ' ਹੀ ਹੁੰਦੀ ਹੈ।

ਮਾਈ ਮੈ ਮਨ ਕੋ ਮਾਨੁ ਨ ਤਿਆਗਿਓ ॥
ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨਿ ਨਹੀ ਲਾਗਿਓ ॥...
ਇਹ ਚਿੰਤਾ ਉਪਜੀ ਘਟ ਮਹਿ ਜਬ ਗੁਰ ਚਰਨਨ ਅਨੁਰਾਗਿਓ ॥
ਸੁਫਲੁ ਜਨਮੁ ਨਾਨਕ ਤਬ ਹੂਆ ਜਉ ਪ੍ਰਭੁ ਜਸ ਮਹਿ ਪਾਗਿਓ ॥ (ਪੰਨਾ-1008)

ਇਹ 'ਆਤਮਿਕ ਉਲਟੀ ਖੇਲ' ਔਖੀ ਅਤੇ 'ਦੇਰ ਪਾ' ਜ਼ਰੂਰ ਹੈ, ਪਰ ਸਾਧ ਸੰਗਤ ਅਤੇ ਗੁਰੂ ਦੀ ਕ੍ਰਿਪਾ ਦੁਆਰਾ ਸੌਖੀ ਹੋ ਜਾਂਦੀ ਹੈ।

ਸਾਧ ਕੈ ਸੰਗਿ ਨਹੀ ਕਛੁ ਘਾਲ ॥
ਦਰਸਨੁ ਭੇਟਤ ਹੋਤ ਨਿਹਾਲ ॥ (ਪੰਨਾ-272)

ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥ (ਪੰਨਾ-651)

ਇਸ ਉਲਟੀ 'ਪ੍ਰੇਮ-ਖੇਲ' ਤੋਂ ਬਗੈਰ, ਅਸੀਂ ਹਉਮੈ ਦੇ ਭਰਮ-ਭੁਲਾਵੇ ਅੰਦਰ ਮੈਂ-ਮੇਰੀ ਦੀ ਗੁਲਾਮੀ ਵਿਚ—

'ਨਰਕ ਘੋਰ ਕਾ ਦੁਆਰਾ'
'ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ'

ਵਾਲੀ ਜ਼ਿੰਦਗੀ ਬਤੀਤ ਕਰਕੇ ਅਮੋਲਕ ਜੀਵਨ ਨੂੰ ਅਜਾਈਂ ਗਵਾ ਰਹੇ ਹਾਂ।

ਜਦ ਗੁਰੂ ਦੀ ਬਖਸ਼ਿਸ਼ ਦੁਆਰਾ ਜੀਵ ਦੀ ਹਉਮੈ ਦੇ ਭਰਮ-ਭੁਲਾਵੇ ਦਾ ਪਰਦਾ ਲਹਿ ਜਾਂਦਾ ਹੈ ਤਾਂ ਜੀਵ ਦੀ ਆਤਮਿਕ ਅਵਸਥਾ ਨੂੰ ਗੁਰਬਾਣੀ ਵਿਚ ਇਉਂ ਬਿਆਨ ਕੀਤਾ ਗਿਆ ਹੈ—

ਪਾਇਆ ਲਾਲੁ ਰਤਨੁ ਮਨਿ ਪਾਇਆ ॥
ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ ॥
ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ ॥
ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ ॥
ਤ੍ਰਿਪਤ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ ॥

ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ ॥
ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ ॥
ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ ॥
ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ ॥
ਕਹੁ ਨਾਨਕ ਸਚ ਭਏ ਬਿਗਾਸਾ
ਗੁਰਿ ਨਿਧਾਨੁ ਰਿਦੈ ਲੈ ਰਾਖਿਆ ॥ (ਪੰਨਾ–215)

ਇਸ ਇਲਾਹੀ—

'ਉਲਟੀ ਖੇਲ'
'ਪਿਉਂਦ'
'ਮਤਿ–ਬੁਧ ਬਦਲੀ'
'ਅਚਰਜ ਕੌਤਕ'
'ਜਉ ਕ੍ਰਿਪਾ ਗੋਬਿੰਦ ਭਈ'

ਦੇ ਕ੍ਰਿਸ਼ਮਿਆਂ ਦਾ ਨਿਖੇਰਵਾਂ ਨਿਰਨਾ ਇਉਂ ਕੀਤਾ ਜਾਂਦਾ ਹੈ—

| 'ਹਉਮੈ' ਵਾਲੀ ਅਵਸਥਾ | 'ਨਾਮ' ਵਾਲੀ ਅਵਸਥਾ |
|---|---|
| ਮਾਇਆ ਦਾ ਅੰਧ ਗੁਬਾਰ | ਆਤਮ ਪ੍ਰਕਾਸ਼ |
| ਮਾਇਆ ਦਾ ਸਿਮਰਨ | ਹਰੀ ਦਾ ਸਿਮਰਨ |
| ਮਾਇਆ ਦਾ 'ਭਰਮ–ਭੁਲਾਵਾ' | ਨਾਮ ਦਾ ਪ੍ਰਕਾਸ਼ |
| ਮੈਂ–ਮੇਰੀ | ਤੂੰ–ਤੇਰੀ |
| ਮਾਇਆ ਦੀ ਗੁਲਾਮੀ | ਇਲਾਹੀ ਆਜ਼ਾਦੀ |
| 'ਮਨ' ਦਾ ਹੁਕਮ | ਇਲਾਹੀ ਹੁਕਮ |
| ਹਉਮੈ ਦੀ ਕਾਲ ਕੋਠੜੀ ਦੀ 'ਕੈਦ' | ਆਤਮਿਕ ਆਜ਼ਾਦੀ |
| ਅਨੇਕਤਾ | ਏਕਤਾ– '੧ਓ' |
| ਦੂਜਾ–ਭਾਉ | ਆਪੇ–ਆਪ |
| ਰੱਬ ਦੀ 'ਭੁਲ' | ਰੱਬ ਦੀ 'ਯਾਦ' |
| ਤ੍ਰਿਸ਼ਨਾ | 'ਸਗਲ ਤ੍ਰਿਸ਼ਨ ਬੁਝ ਗਈ' |
| 'ਤਾਤ ਪਰਾਈ' | 'ਸਗਲ ਸੰਗ ਬਣ ਆਈ' |
| 'ਦੂਤ–ਦੁਸਟ' | 'ਸਭ ਸਜਨਈ' |
| ਮਲੀਨ ਬੁੱਧ | ਬਿਬੇਕ ਬੁੱਧ |
| ਹਉਂ ਦੀ ਹੰਗਤਾ | ਨਿਮਰਤਾ–'ਰਿਦੈ ਗਰੀਬੀ' |
| ਆਪਣਾ ਭਾਣਾ | ਰੱਬੀ ਭਾਣਾ |

| | |
|---|---|
| ਦੁਖ–ਕਲੇਸ਼ | ਅਟੱਲ ਸੁਖ, 'ਅਬਿਨਾਸੀ ਖੇਮ' |
| ਚਿੰਤਾ–ਫਿਕਰ | 'ਚਿੰਤਾ ਸਗਲ ਬਿਨਾਸੀ' |
| ਬਾਹਰ ਢੂੰਢਣਾ | 'ਸਭ ਕਿਛੁ ਘਰ ਮਹਿ' |
| 'ਦਾਵੇ ਦਾਝਨ ਹੋਤ ਹੈ' | 'ਨਿਰਦਾਵੈ ਰਹੈ ਨਿਸੰਗ' |
| ਅਨੇਕ ਚਿੰਤਨ | 'ਏਕ ਚਿੰਤਨ' |
| 'ਏਕੁ ਬੋਲੁ ਭੀ ਖਵਤੋ ਨਾਹੀ' | 'ਸਾਧ ਸੰਗਤਿ ਸੀਤਲਈ' |
| ਦਿਮਾਗੀ ਗਿਆਨ | ਆਤਮਿਕ ਤਤ–ਗਿਆਨ |
| ਘਿਰਨਾ | ਪਿਆਰ |
| ਝੂਠੀ ਪਾਤਸ਼ਾਹੀ | 'ਕਾਇਮ ਦਾਇਮ ਸਦਾ ਪਾਤਸ਼ਾਹੀ' |
| ਮਨਮੁਖ | ਗੁਰਮੁਖ |
| ਜਮਾਂ ਦੀ ਸਜ਼ਾ | 'ਆਉ ਬੈਠੁ ਆਦਰੁ ਸੁਭ ਦੇਊ' |
| ਜਉ ਲਉ ਪੋਟ ਉਠਾਈ ਚਲਿਆਉ | 'ਪੋਟ ਡਾਰਿ ਗੁਰੁ ਪੂਰਾ ਮਿਲਿਆ |
| ਤਉ ਲਉ ਡਾਨ ਭਰੇ | ਤਉ ਨਾਨਕ ਨਿਰਭਏ' |
| ਹਉਮੈ ਦੇ ਗਰਬ–ਗੁਮਾਨ ਦਾ 'ਅਫਰੇਵਾਂ' | 'ਮਨ ਮਤਵਾਰੋ ਨਾਮ ਰਸ ਪੀਵੈ' |
| 'ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ' | 'ਖ਼ੂਬੁ ਖ਼ੂਬੁ ਖ਼ੂਬੁ ਖ਼ੂਬੁ ਖ਼ੂਬੁ ਤੇਰੋ ਨਾਮੁ' |

ਜਦ ਬੂਟੇ ਨੂੰ 'ਪਿਉਂਦ' ਚਾੜ੍ਹੀ ਜਾਂਦੀ ਹੈ, ਤਾਂ ਬੂਟੇ ਵਿਚ 'ਜੀਵਨ ਰੌਂ' ਤਾਂ ਓਹੀ ਹੁੰਦੀ ਹੈ, ਪਰ ਉਸ 'ਜੀਵਨ–ਰੌਂ' ਨੂੰ ਕੋਈ ਹੋਰ 'ਰੰਗਣ' ਜਾਂ 'ਤੱਤ' ਚੜ੍ਹ ਜਾਂਦਾ ਹੈ।

ਏਸੇ ਤਰ੍ਹਾਂ ਨਲਕੇ ਵਿਚ ਪਾਣੀ ਤਾਂ ਓਹੀ ਹੁੰਦਾ ਹੈ, ਪਰ ਠੰਢੀ–ਤੱਤੀ ਟੈਂਕੀ (water cooler or geyser) ਵਿਚੋਂ ਲੰਘਦਾ ਹੋਇਆ, ਉਹ ਪਾਣੀ ਠੰਢਾ–ਤੱਤਾ ਹੋ ਜਾਂਦਾ ਹੈ।

ਏਸੇ ਤਰ੍ਹਾਂ ਸਾਡੇ ਮਨ ਨੂੰ ਚੰਗੀ ਯਾ ਮਾੜੀ 'ਸੰਗਤ' ਦੁਆਰਾ 'ਪਿਉਂਦ ਚਾੜ੍ਹਨ' ਨਾਲ ਸਾਡੀ ਮਤਿ, ਬੁੱਧੀ ਅਤੇ ਅੰਤਿਸ਼ਕਰਨ ਦੇ—

ਤੱਤ

ਅੰਸ਼

ਰੰਗਣ

ਖਿਆਲ

ਭਾਵਨਾ

ਸ਼ਰਧਾ

ਵਲਵਲੇ

ਮਰਜ਼ੀ

ਰੀਝਾਂ
ਚਾਉ
ਉਮੰਗ
ਜੋਸ਼
ਸੁਆਦ
ਸਿਆਣਪਾਂ
ਉਕਤੀਆਂ
ਜੁਗਤੀਆਂ
ਕਰਮ
ਆਦਤਾਂ
ਜੀਵਨ
ਭਾਗ

ਸਭ ਕੁਝ ਉਕਾ ਹੀ 'ਬਦਲ' ਜਾਂਦੇ ਹਨ।

ਇਸ ਲਈ ਜਦ ਸਾਡੇ ਮਨ ਨੂੰ ਇਲਾਹੀ ਰੰਗਣ ਦੀ ਪਿਉਂਦ ਚੜ੍ਹ ਜਾਂਦੀ ਹੈ, ਤਾਂ ਸਾਡਾ ਮਨ ਇਲਾਹੀ 'ਹੁਕਮ' ਦੀ ਰਵਾਨਗੀ ਵਿਚ 'ਸੁਰ' ਹੋ ਕੇ—

'ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ' ...॥ (ਪੰਨਾ-919)

ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥ (ਪੰਨਾ-292)

ਜਿ ਕਰਾਵੈ ਸੋ ਕਰਣਾ ॥ (ਪੰਨਾ-627)

ਜਹ ਬੈਸਾਲਹਿ ਤਹ ਬੈਸਾ ਸੁਆਮੀ
ਜਹ ਭੇਜਹਿ ਤਹ ਜਾਵਾ ॥ (ਪੰਨਾ-993)

'ਜਿਵ ਤੂ ਰਖਹਿ ਤਿਵ ਰਹਉ' (ਪੰਨਾ-1395)

ਅਨੁਸਾਰ ਜੀਵਨ ਬਤੀਤ ਕਰਦਾ ਹੈ।

ਗੁਰਮਤਿ ਦੀ ਇਸ 'ਉਲਟੀ-ਖੇਲ' ਨੂੰ ਗੁਰਬਾਣੀ ਵਿਚ ਇਉਂ ਦਰਸਾਇਆ ਗਿਆ ਹੈ—

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ (ਪੰਨਾ-1)

ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥
ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥
ਜਉ ਕਿਰਪਾ ਗੋਬਿੰਦ ਭਈ ॥
ਸੁਖ ਸੰਪਤਿ ਹਰਿ ਨਾਮ ਫਲ ਪਾਏ ਸਤਿਗੁਰ ਮਿਲਈ ॥

ਮੋਹਿ ਕਿਰਪਨ ਕਉ ਕੋਇ ਨ ਜਾਨਤ ਸਗਲ ਭਵਨ ਪ੍ਰਗਟਈ ॥
ਸੰਗਿ ਬੈਠਨੋ ਕਹੀ ਨ ਪਾਵਤ ਹੁਣਿ ਸਗਲ ਚਰਣ ਸੇਵਈ ॥
ਆਢ ਆਢ ਕਉ ਫਿਰਤ ਢੂੰਢਤੇ ਮਨ ਸਗਲ ਤ੍ਰਿਸਨ ਬੁਝਿ ਗਈ ॥
ਏਕੁ ਬੋਲੁ ਭੀ ਖਵਤੋ ਨਾਹੀ ਸਾਧਸੰਗਤਿ ਸੀਤਲਈ ॥
ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ ਅਗਮਈ ॥
ਦਾਸੁ ਦਾਸ ਦਾਸ ਕੋ ਕਰੀਅਹੁ ਜਨ ਨਾਨਕ ਹਰਿ ਸਰਣਈ ॥ (ਪੰਨਾ-402)

ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ (ਪੰਨਾ-601)

ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥ (ਪੰਨਾ-646)

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥ (ਪੰਨਾ-1382)

ਜਿਸ ਤਰ੍ਹਾਂ ਮੋਮਬੱਤੀ ਜਾਂ ਦੀਵੇ ਦੀ ਮੱਧਮ ਜਿਹੀ ਲੋਅ ਦੀ ਹਸਤੀ, ਸੂਰਜ ਦੀ ਤੀਖਣ ਰੋਸ਼ਨੀ ਵਿਚ 'ਮਾਤ' ਪੈ ਜਾਂਦੀ ਹੈ ਅਤੇ 'ਲੈ' ਹੋ ਜਾਂਦੀ ਹੈ। ਉਸੇ ਤਰ੍ਹਾਂ ਮਾਇਆ ਦੇ ਅੰਧ-ਗੁਬਾਰ ਵਿਚ, ਜਦ ਸਾਡੇ ਅੰਤ੍ਰ-ਆਤਮੇ ਗੁਰ-ਕਿਰਪਾ ਦੁਆਰਾ ਨਾਮ ਦਾ ਪ੍ਰਕਾਸ਼ ਹੁੰਦਾ ਹੈ, ਤਾਂ ਸਾਡਾ ਮਨ ਇਸ ਅਲੌਕਿਕ ਪ੍ਰਕਾਸ਼ ਦੇ 'ਤੇਜ਼' ਨਾਲ ਇਤਨਾ 'ਚੁੰਧਿਆ' ਜਾਂਦਾ ਹੈ ਕਿ ਸਾਡੇ ਮੂੰਹ ਵਿਚੋਂ ਕਿਸੇ ਬਿਸਮਾਦੀ ਅਵਸਥਾ ਵਿਚ ਆਪ-ਮੁਹਾਰੇ ਇਹ ਪੰਗਤੀ ਨਿਕਲਦੀ ਹੈ—

ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ॥ (ਪੰਨਾ-1137)

ਏਹੋ ਜਿਹੇ ਬਿਸਮਾਦੀ ਝਲਕੇ ਦਾ ਸਾਡੇ ਮਨ-ਬੁੱਧੀ ਉਤੇ ਐਸਾ ਅਲੌਕਿਕ ਅਸਰ ਹੁੰਦਾ ਹੈ, ਕਿ ਜੀਵ 'ਵਜੱਦ' ਵਿਚ ਆ ਕੇ ਕਹਿ ਉਠਦਾ ਹੈ।

ਦੇਖਹੁ ਅਚਰਜ ਭਇਆ ॥
ਜਿਹ ਠਾਕਰੁ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰ ਦਇਆ ॥ (ਪੰਨਾ-612)

ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ
ਬੁਧਿ ਕੀ ਨ ਬੁਧਿ ਰਹੀ ਮਤਿ ਮੈ ਨ ਮਤਿ ਹੈ।
ਸੁਰਤਿ ਮੈ ਨ ਸੁਰਤਿ ਅਉ ਧਿਆਨ ਮੈ ਨ ਧਿਆਨੁ ਰਹਯੋ
ਗਿਆਨ ਮੈ ਨ ਗਿਆਨ ਰਹਿਓ ਗਤਿ ਮੈ ਨ ਗਤਿ ਹੈ।
ਧੀਰਜ ਕੋ ਧੀਰਜੁ ਗਰਬ ਕੋ ਗਰਬੁ ਗਇਓ
ਰਤਿ ਮੈ ਨ ਰਤਿ ਰਹੀ ਪਤਿ ਰਤਿ ਪਤਿ ਹੈ।
ਅਦਭੁਤ ਪਰਮਦਭੁਤ ਬਿਸਮੈ ਬਿਸਮ
ਅਸਚਰਜੈ ਅਸਚਰਜ ਅਤਿ ਅਤਿ ਹੈ ॥ (ਕ. ਭਾ. ਗੁ. 25)

ਆਤਮਿਕ ਪ੍ਰਕਾਸ਼ ਦੁਆਰਾ ਜੀਵ ਨੂੰ ਪਹਿਲੀ ਵਾਰ ਅਨੁਭਵ ਹੁੰਦਾ ਹੈ, ਕਿ ਜਿਸ ਹਉਮੈ ਦੀ 'ਹੰਗਤਾ' ਜਾਂ 'ਗੁਮਾਨ' ਨੂੰ ਉਸ ਨੇ ਜਨਮਾਂ-ਜਨਮਾਂ ਤੋਂ 'ਮੈਂ-ਮੇਰੀ' ਦੇ ਪੱਠੇ ਪਾ-ਪਾ ਕੇ ਪਾਲਿਆ, ਪੋਸਿਆ ਅਤੇ ਪ੍ਰਫੁਲਤ ਕੀਤਾ ਸੀ, ਉਹ 'ਹਉਮੈ' ਤਾਂ ਬਿਲਕੁਲ ਝੂਠ, ਕੂੜ, ਦੂਜਾ-ਭਾਉ ਹੀ ਸੀ। ਇਹੋ ਜਿਹੇ ਭਰਮ-ਭੁਲਾਵੇ ਜਾਂ ਅਗਿਆਨਤਾ ਦੇ ਅਧਾਰ ਉਤੇ ਜਿਹੜੇ ਖਿਆਲ, ਨਿਸਚੇ, ਕਲਪਨਾ ਅਤੇ 'ਮੈਂ-ਮੇਰੀ' ਦੇ ਦਾਵੇ ਕਰਦਾ ਆਇਆ ਸੀ ਉਹ ਸਾਰੇ ਹੀ ਕੂੜ, ਝੂਠ, ਦੂਜਾ-ਭਾਉ ਹੀ ਸੀ। ਜਿਸ ਦੀ ਵਜਾਹ ਨਾਲ ਆਪਣਾ ਅਮੋਲਕ ਜੀਵਨ ਅਜਾਈਂ ਹੀ ਗੁਆਇਆ ਹੈ।

ਪਲਚਿ ਪਲਚਿ ਸਗਲੀ ਮੁਈ ਝੂਠੇ ਧੰਧੈ ਮੋਹੁ ॥ (ਪੰਨਾ-133)

ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥ (ਪੰਨਾ-468)

ਇਸ ਤਰ੍ਹਾਂ ਜਦ ਤਾਈਂ ਜੀਵ ਨੂੰ ਆਪਣੀ ਹਉਮੈ ਦੇ ਭਰਮ-ਭੁਲਾਵੇ ਦੀ ਅਗਿਆਨਤਾ ਅਥਵਾ 'ਦੂਜੇ-ਭਾਉ' ਦਾ ਅਨੁਭਵ ਨਹੀਂ ਹੁੰਦਾ, ਤਦ ਤਾਈਂ ਸਾਡੇ ਅੰਤ੍-ਆਤਮੇ ਸੱਚੀ-ਸੁੱਚੀ ਨਿਮਰਤਾ, ਹਲੇਮੀ, ਗਰੀਬੀ, 'ਦਾਸ-ਭਾਵਨਾ' ਉਪਜ ਨਹੀਂ ਸਕਦੀ।

ਇਹ ਜੋ ਅਸੀਂ 'ਲੋਕਾਚਾਰੀ', ਰਸਮੀ ਤੌਰ ਤੇ ਨਿਮਰਤਾ ਅਤੇ ਗਰੀਬੀ ਦਾ ਪ੍ਰਗਟਾਵਾ ਕਰਦੇ ਹਾਂ, ਇਹ ਸਭ ਦਿਖਾਵਾ, ਲੋਕ-ਪਚਾਰਾ, ਕੂੜ ਅਤੇ ਪਖੰਡ ਹੈ। ਗੁਰਬਾਣੀ ਵਿਚ ਰਸਮੀ ਨਿਮਰਤਾ ਨੂੰ ਇਉਂ ਦਰਸਾਇਆ ਗਿਆ ਹੈ—

ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥
ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥
ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥ (ਪੰਨਾ-470)

ਹਉ ਵਿਚਿ ਸਚਿਆਰੁ ਕੂੜਿਆਰੁ ॥
ਹਉ ਵਿਚਿ ਪਾਪ ਪੁੰਨ ਵੀਚਾਰੁ ॥ (ਪੰਨਾ-466)

ਦੂਜੇ ਪਾਸੇ ਗੁਰਬਾਣੀ ਵਿਚ ਸੱਚੀ-ਸੁੱਚੀ ਨਿਮਰਤਾ-ਗਰੀਬੀ ਨੂੰ ਇਉਂ ਬਿਆਨ ਕੀਤਾ ਗਿਆ ਹੈ—

ਹਮ ਨਹੀ ਚੰਗੇ ਬੁਰਾ ਨਹੀ ਕੋਇ ॥
ਪ੍ਰਣਵਤਿ ਨਾਨਕੁ ਤਾਰੇ ਸੋਇ ॥ (ਪੰਨਾ-728)

ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥ (ਪੰਨਾ-1364)

ਪੈਰੀ ਪੈ ਪਾਖਾਕ ਹੋਇ ਮਨ ਬਚ ਕਰਮ ਭਰਮ ਭਉ ਖੋਈ।
ਹੋਇ ਪੰਚਾਇਣੁ ਪੰਜਿ ਮਾਰ ਬਾਹਰਿ ਜਾਂਦਾ ਰਖਿ ਸਗੋਈ।
ਬੋਲ ਅਬੋਲੁ ਸਾਧ ਜਨ ਓਈ । (ਵਾ. ਭਾ. ਗੁ. 23/21)

ਹਉਮੈ ਗਰਬੁ ਨਿਵਾਰੀਐ ਗੁਰਮੁਖਿ ਰਿਦੈ ਗਰੀਬੀ ਆਵੈ।
ਗਿਆਨ ਮਤੀ ਘਟਿ ਚਾਨਣਾ ਭਰਮ ਅਗਿਆਨੁ ਅੰਧੇਰੁ ਮਿਟਾਵੈ।
ਹੋਇ ਨਿਮਾਣਾ ਢਹਿ ਪਵੈ ਦਰਗਹ ਮਾਣੁ ਨਿਮਾਣਾ ਪਾਵੈ।
ਖਸਮੈ ਸੋਈ ਭਾਵਦਾ ਖਸਮੈ ਦਾ ਜਿਸੁ ਭਾਣਾ ਭਾਵੈ ।
ਭਾਣਾ ਮੰਨੈ ਮੰਨੀਐ ਅਪਣਾ ਭਾਣਾ ਆਪਿ ਮਨਾਵੈ।
ਦੁਨੀਆ ਵਿਚਿ ਪਰਾਹੁਣਾ ਦਾਵਾ ਛਡਿ ਰਹੈ ਲਾਦਾਵੈ।
ਸਾਧ ਸੰਗਤਿ ਮਿਲਿ ਹੁਕਮਿ ਕਮਾਵੈ । (ਵਾ. ਭਾ. ਗੁ. 29/13)

ਹਾਂ ਜੀ—

ਨਾਨਕ ਹੁਕਮੈ ਜੇ ਬੁਝੈ ਤਾ ਹਉਮੈ ਕਹੈ ਨਾ ਕੋਇ ।। (ਪੰਨਾ-1)

(ਸਮਾਪਤ)

